# PUNJAB VIDHAN SABHA

## DEBATES

*Monday, the 12th September, 2016*

***Vol. XIII– No. 3***

OFFICIAL REPORT

CONTENTS



---


**Punjab Vidhan Sabha Secretariat, Chandigarh**

Price : Rs._________.

## PUNJAB VIDHAN SABHA

***Monday, the 12th September, 2016***

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 2.00 P.M. Mr. Speaker (Doctor Charnjit Singh Atwal) in the Chair.*

---

## OBITUARY REFERENCE

**ਮਾਨਯੋਗ ਸਪੀਕਰ :** ਸ਼ਰਧਾਂਜਲੀ। ਸ਼੍ਰੀ ਪੰਨਾ ਲਾਲ ਨਈਅਰ, ਸਾਬਕਾ ਡਿਪਟੀ ਸਪੀਕਰ, ਪੰਜਾਬ ਵਿਧਾਨ ਸਭਾ ਸਾਨੂੰ ਮਿਤੀ 10 ਸਤੰਬਰ, 2016 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 19 ਅਕਤੂਬਰ, 1926 ਨੂੰ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ਹੋਇਆ। ਉਹ ਸਾਲ 1977 ਵਿੱਚ ਜਨਤਾ ਪਾਰਟੀ ਵੱਲੋਂ ਬਟਾਲਾ ਵਿਧਾਨ ਸਭਾ ਹਲਕੇ ਤੋਂ ਚੁਣੇ ਗਏ ਅਤੇ ਮਿਤੀ 8.7.1977 ਤੋਂ 17.2.1980 ਤੱਕ ਪੰਜਾਬ ਵਿਧਾਨ ਸਭਾ ਦੇ ਡਿਪਟੀ ਸਪੀਕਰ ਰਹੇ। ਇਸ ਤੋਂ ਇਲਾਵਾ ਉਹ ਸਾਲ 1963 ਤੋਂ 1977 ਤੱਕ ਜਨਸੰਘ ਦੀ ਸਟੇਟ ਐਗਜ਼ੈਕਟਿਵ ਦੇ ਮੈਂਬਰ ਵੀ ਰਹੇ। ਉਨ੍ਹਾਂ ਨੇ ਐਮਰਜੰਸੀ ਦੌਰਾਨ ਜੇਲ੍ਹ ਵੀ ਕੱਟੀ। ਉਹ ਆਪਣੇ ਪਿੱਛੇ ਪਤਨੀ ਸ਼੍ਰੀਮਤੀ ਰਮੇਸ਼ ਨਈਅਰ, ਦੋ ਲੜਕੇ ਅਤੇ ਦੋ ਲੜਕੀਆਂ ਛੱਡ ਗਏ ਹਨ। ਸ਼੍ਰੀ ਪੰਨਾ ਲਾਲ ਨਈਅਰ ਦੇ ਚਲੇ ਜਾਣ ਨਾਲ ਦੇਸ਼, ਰਾਜ ਅਤੇ ਸਾਨੂੰ ਨਾ ਪੂਰਿਆ ਜਾਣ ਵਾਲਾ ਵੱਡਾ ਘਾਟਾ ਪਿਆ ਹੈ। ਅਸੀਂ ਉਨ੍ਹਾਂ ਦੀਆਂ ਵਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਵਿਛੜੀ ਸ਼ਖਸੀਅਤ ਦੀ ਰੂਹ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਚੜ੍ਹਦੀ ਕਲਾ ਅਤੇ ਭਾਣਾ ਮੰਨਣ ਦਾ ਬਲ ਬਖਸ਼ੇ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਵਿਛੜੀ ਸ਼ਖਸੀਅਤ ਦੇ ਪਰਿਵਾਰ ਨੂੰ ਭੇਜ ਦਿੱਤਾ ਜਾਵੇ।

ਹੁਣ ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਸ ਵਿਛੜੀ ਰੂਹ ਦੀ ਯਾਦ ਵਿੱਚ ਦੋ ਮਿੰਟ ਮੋਨ ਧਾਰਨ ਕਰਨ ਲਈ ਖੜ੍ਹੇ ਹੋਈਏ।

(ਇਸ ਸਮੇਂ ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਨੇ ਵਿਛੜੀ ਆਤਮਾ ਦੀ ਆਤਮਿਕ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ।)

**ਮਾਨਯੋਗ ਸਪੀਕਰ :** ਧੰਨਵਾਦ ਜੀ।

-----

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਹੁਣ ਸਦਨ 2.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*2.04 ਵਜੇ ਬਾਅਦ ਦੁਪਹਿਰ (*ਇਸ ਉਪਰੰਤ ਸਦਨ 2.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

(ਸਦਨ 2.30 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)

--------

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰ: 2613**

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਇੱਕ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ, ਅਸੀਂ ਗਏ ਤਾਂ ਸੀ ਨਮਾਜ਼ ਬਖਸ਼ਾਉਣ ਤੇ ਰੋਜ਼ੇ ਸਾਡੇ ਗਲ਼ ਪੈ ਗਏ। I have requested you that live telecast of this entire session should be allowed ਤੇ ਅੱਜ ਤੁਸੀਂ ਪਾਸ ਵੀ ਬੰਦ ਕਰ ਰੱਖੇ ਹਨ। ਮੈਂ ਤੁਹਾਨੂੰ ਲਾਈਵ ਟੈਲੀਕਾਸਟ ਲਈ ਬੇਨਤੀ ਕੀਤੀ ਸੀ ਤੇ ਅੱਜ ਪਾਸ ਵੀ ਬੰਦ ਕਰ ਦਿੱਤੇ ਗਏ ਹਨ।

**ਮਾਨਯੋਗ ਸਪੀਕਰ :** ਨਹੀਂ ਜੀ, ਅਸੀਂ ਕੋਈ ਪਾਸ ਬੰਦ ਨਹੀਂ ਕੀਤੇ ਹਨ। ਮੇਰੇ ਕੋਲ ਜਿਸ ਕਿਸੇ ਨੇ ਵੀ ਆ ਕੇ ਕਿਹਾ ਹੈ, ਮੈਂ ਅਲਾਓ ਕਰ ਦਿੱਤਾ ਹੈ।

**ਸ਼੍ਰੀ ਸੁਨੀਲ ਜਾਖੜ :** ਸਰ, ਮੈਂ ਆਪਣੇ ਬਾਰੇ ਦੱਸ ਰਿਹਾ ਹਾਂ।

**ਮਾਨਯੋਗ ਸਪੀਕਰ :** ਤੁਹਾਡੇ ਵਿੱਚੋਂ ਕੋਈ ਵੀ ਮੈਂਬਰ ਆ ਕੇ ਮੈਨੂੰ ਦੱਸ ਦੇਵੇ, ਜੇ ਮੈਂ ਕਿਸੇ ਨੂੰ ਨਾਂਹ ਕੀਤੀ ਹੋਵੇ।

**ਸ਼੍ਰੀ ਸੁਨੀਲ ਜਾਖੜ :** ਅੱਜ ਕੀਤੀ ਹੈ ਜੀ। ਮੈਂ ਤੁਹਾਡੇ ਕੋਲ ਭੇਜੇ ਸਨ ਤੇ ਤੁਸੀਂ ਰਿਜੈਕਟ ਕਰ ਦਿੱਤੇ ਹਨ।

**ਮਾਨਯੋਗ ਸਪੀਕਰ:** ਤੁਸੀਂ ਅੱਗੇ ਹਮੇਸ਼ਾ ਮੇਰੇ ਕੋਲ ਆਉਂਦੇ ਹੋ ਤਾਂ ਮੈਂ ਹਮੇਸ਼ਾ ਪਾਸ ਅਲਾਓ ਕੀਤੇ ਹਨ। ਅੱਜ ਸਾਡੇ ਕੋਲ ਕੋਈ ਨਹੀਂ ਆਇਆ।

** Reply to this Starred Question No. 2613 has not been received till 9 March, 2017 i.e. the date on which this debates was sent to the press for final printing.

ਅੱਜ ਦੀ ਇਹ ਗੱਲ ਤਾਂ ਮੇਰੀ ਜਾਣਕਾਰੀ ਵਿੱਚ ਹੀ ਨਹੀਂ ਹੈ। ਤੁਸੀਂ ਹੁਣ ਦਿਓ, ਅਸੀਂ ਹੁਣੇ ਪਰਮਿਸ਼ਨ ਦੇ ਦਿੰਦੇ ਹਾਂ। ਸਾਨੂੰ ਕੋਈ ਇਤਰਾਜ਼ ਨਹੀਂ ਹੈ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਸਾਡੇ ਤਾਂ ਬੰਦੇ ਬਾਹਰ ਖੜ੍ਹੇ ਹਨ।

**ਮਾਨਯੋਗ ਸਪੀਕਰ :** ਅਸੀਂ ਤਾਂ ਕਿਸੇ ਨੂੰ ਨਾਂਹ ਨਹੀਂ ਕੀਤੀ। ਹੁਣ ਟਾਈਮ ਨਾ ਵੇਸਟ ਕਰੋ। ਤੁਸੀਂ ਜਦੋਂ ਇਜਾਜ਼ਤ ਮੰਗੋਗੇ, ਮੈਂ ਦੇ ਦਿਆਂਗਾ ਜਾਂ ਤੁਸੀਂ ਮੈਨੂੰ ਲਿਸਟ ਦੇ ਦਿਓ, ਮੈਂ ਪਰਮਿਸ਼ਨ ਦੇ ਦਿੰਦਾ ਹਾਂ। ਅਗਲਾ ਪ੍ਰਸ਼ਨ ਸ਼੍ਰੀਮਤੀ ਵਨਿੰਦਰ ਕੌਰ ਲੂੰਬਾ ਜੀ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਲੱਗੇ ਨੂੰ ਤਿੰਨ ਸਾਲ ਹੋ ਗਏ ਹਨ। ਇਸ ਬਾਰੇ ਹਾਊਸ ਵਿੱਚ ਕੋਈ ਐਸ਼ੋਰੈਂਸ ਤਾਂ ਦਿਵਾ ਦਿੱਤੀ ਜਾਵੇ।

**ਮਾਨਯੋਗ ਸਪੀਕਰ :** ਮੈਂ ਮੰਤਰੀ ਜੀ ਨੂੰ ਕਹਿ ਦਿੰਦਾ ਹਾਂ ਕਿ ਇਸ ਦਾ ਤੁਹਾਨੂੰ ਰਿਟਨ ਰਿਪਲਾਈ ਦੇ ਦਿੱਤਾ ਜਾਵੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਪਰਗਟ ਸਿੰਘ ਅਤੇ ਅਜ਼ਾਦ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀ ਸੀਟ ਤੇ ਖੜ੍ਹੇ ਸਨ ਅਤੇ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ, ਸਰਦਾਰ ਬਲਵਿੰਦਰ ਸਿੰਘ ਬੈਂਸ ਦੀ ਸੀਟ ਕੋਲ ਆ ਕੇ ਅਖਬਾਰ ਲਹਿਰਾਉਂਦੇ ਹੋਏ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਤੁਸੀਂ ਕੁਐਸਚਨ ਆਵਰ ਤੋਂ ਬਾਅਦ ਬੋਲ ਲੈਣਾ। ਤੁਸੀਂ ਹੁਣ ਗਲਤ ਪਾਸੇ ਨਾ ਤੁਰੀ ਜਾਓ। Do not show the papers. ਜਿਹੜਾ ਮੇਰੀ ਆਗਿਆ ਤੋਂ ਬਗੈਰ ਬੋਲਦਾ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ। ਪਲੀਜ਼, ਹੁਣ ਬੈਠ ਜਾਓ।(ਸਰਦਾਰ ਸਿਮਰਜੀਤ ਸਿੰਘ ਬੈਂਸ ਵੱਲੋਂ ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਨੋ-ਕਾਂਫੀਡੈਂਸ ਮੋਸ਼ਨ ਤੇ ਬੋਲ ਲੈਣਾ। ਤੁਹਾਨੂੰ ਟਾਈਮ ਦੇ ਦਿੱਤਾ ਜਾਵੇਗਾ, ਉਦੋਂ ਬੋਲ ਲੈਣਾ। ਹੁਣ ਸਾਨੂੰ ਹਾਊਸ ਚਲਾਉਣ ਦਿਓ।(....ਵਿਘਨ, ਸ਼ੋਰ) Not to be allowed. ਐਕਸਪੰਜ ਕਰ ਦਿੱਤਾ ਜਾਵੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ

** Expunged as ordered by the Chair.

ਰਣਦੀਪ ਸਿੰਘ ਅਤੇ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਤੁਸੀਂ ਜ਼ੀਰੋ ਆਵਰ ਵਿੱਚ ਬੋਲ ਲੈਣਾ। ਮੈਨੂੰ ਕੁਐਸਚਨ ਆਵਰ ਚਲਾ ਲੈਣ ਦਿਓ। ਇਹ ਜ਼ੀਰੋ ਆਵਰ ਨਹੀਂ ਹੈ। You are wasting the time of the House.(....ਵਿਘਨ, ਸ਼ੋਰ) ਮੈਨੂੰ ਚੈਲੰਜ ਕਰਨ ਦਾ ਤੁਹਾਨੂੰ ਕੋਈ ਰਾਈਟ ਨਹੀਂ ਹੈ। Please sit down now.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਪਰਗਟ ਸਿੰਘ ਅਤੇ ਅਜ਼ਾਦ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ, ਸਰਦਾਰ ਬਲਵਿੰਦਰ ਸਿੰਘ ਬੈਂਸ ਦੀ ਸੀਟ ਕੋਲ ਆ ਕੇ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਮੇਰੀ ਇੱਕ ਗੱਲ ਸੁਣ ਲਓ। ਤੁਸੀਂ ਪ੍ਰੋਸੀਜਰ ਪੜ੍ਹ ਕੇ ਆਇਆ ਕਰੋ। ਫਿਰ ਦੇਖ ਲੈਣਾ ਕਿ ਕਿਸ ਦਿਨ ਮਤਾ ਆ ਸਕਦਾ ਹੈ ਤੇ ਕਿਸ ਦਿਨ ਨਹੀਂ ਆ ਸਕਦਾ। (ਵਿਘਨ) ਚਲੋ ਕੀਤਾ ਹੈ ਜਾਂ ਨਹੀਂ, ਇਸ ਨਾਲ ਮੈਨੂੰ ਫ਼ਰਕ ਨਹੀਂ। ਤੁਸੀਂ ਪ੍ਰੋਸੀਜਰ ਪੜ੍ਹ ਲਓ ਜਾਂ ਮੇਰੇ ਚੈਂਬਰ ਵਿੱਚ ਆ ਜਾਓ, ਮੈਂ ਤੁਹਾਨੂੰ ਸਮਝਾ ਦਿਆਂਗਾ। ਜੇ ਤੁਹਾਨੂੰ ਨਹੀਂ ਪਤਾ, ਮੇਰੇ ਚੈਂਬਰ ਵਿੱਚ ਆ ਜਾਓ, ਮੈਂ ਤੁਹਾਨੂੰ ਪ੍ਰੋਸੀਜਰ ਸਮਝਾ ਦਿਆਂਗਾ ਅਤੇ ਦੱਸ ਦਿਆਂਗਾ ਕਿ ਇਹ ਬਣਦਾ ਹੈ ਕਿ ਨਹੀਂ ਬਣਦਾ। (....ਵਿਘਨ, ਸ਼ੋਰ) ਹੁਣ ਤੁਹਾਡੀ ਮਰਜ਼ੀ।

**Parliamentary Affairs Minister :** Decorum should be maintained. ਹਾਊਸ ਦੀਆਂ ਪ੍ਰੋਸੀਡਿੰਗਜ਼ ਚੱਲਣੀਆਂ ਚਾਹੀਦੀਆਂ ਹਨ ਅਤੇ ਜਿਹੜਾ ਅਨਪਾਰਲੀਮੈਂਟਰੀ ਸਿਸਟਮ ਚੱਲ ਰਿਹਾ ਹੈ, ਇਸ ਨੂੰ ਕੰਟਰੋਲ ਕੀਤਾ ਜਾਵੇ।

**ਮਾਨਯੋਗ ਸਪੀਕਰ :** ਮੈਂ ਇਨ੍ਹਾਂ ਦਾ ਸਾਰਾ ਕੁਝ ਕਿਹਾ ਐਕਸਪੰਜ ਕਰ ਦਿੱਤਾ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਪਰਗਟ ਸਿੰਘ ਅਤੇ ਅਜ਼ਾਦ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ, ਸਰਦਾਰ ਬਲਵਿੰਦਰ

** Expunged as ordered by the Chair.

ਸਿੰਘ ਬੈਂਸ ਦੀ ਸੀਟ ਕੋਲ ਆ ਕੇ ਅਖਬਾਰ ਲਹਿਰਾਉਂਦੇ ਹੋਏ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ।)

**Mr. Speaker :** Do not show the papers. Nothing should be recorded.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਰਣਦੀਪ ਸਿੰਘ ਅਤੇ ਸਰਦਾਰ ਕੁਲਜੀਪ ਸਿੰਘ ਨਾਗਰਾ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਸਰਦਾਰ ਰਣਦੀਪ ਸਿੰਘ ਆਪਣੇ ਸਵਾਲ ਦਾ ਜਵਾਬ ਮੰਗ ਰਹੇ ਸਨ।)

**ਮਾਨਯੋਗ ਸਪੀਕਰ :** ਰਿਟਨ ਜਵਾਬ ਤੁਹਾਡੇ ਕੋਲ ਆ ਜਾਵੇਗਾ। ਮੈਂ ਮੰਤਰੀ ਜੀ ਨੂੰ ਕਹਿ ਦਿੱਤਾ ਹੈ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਤਿੰਨ ਸਦਨ ਇਸੇ ਤਰ੍ਹਾਂ ਲੰਘ ਗਏ ਹਨ। 1400 ਕਰੋੜ ਰੁਪਏ ਦਾ ਸਕੈਮ ਹੈ।

**ਮਾਨਯੋਗ ਸਪੀਕਰ :** ਅਗਲਾ ਸਵਾਲ। ਸ਼੍ਰੀਮਤੀ ਵਨਿੰਦਰ ਕੌਰ ਲੂੰਬਾ ਜੀ।

---

## ਹਲਕਾ ਸ਼ੁਤਰਾਣਾ ਵਿੱਚ ਭਾਖੜਾ ਮੇਨ ਲਾਈਨ ਨਹਿਰ ਤੇ ਪੁਲ ਬਣਾਉਣਾ

***2527. ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਕੀ ਲੋਕ ਨਿਰਮਾਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਸ਼ੁਤਰਾਣਾ (ਜ਼ਿਲ੍ਹਾ ਪਟਿਆਲਾ) ਦੇ ਪਿੰਡ ਕਲਵਾਣੂੰ ਕੋਲ ਭਾਖੜਾ ਮੇਨ ਲਾਈਨ ਨਹਿਰ ਤੇ ਪੰਜ ਸਾਲਾਂ ਤੋਂ ਟੁੱਟੇ ਪੁਲ ਨੂੰ ਬਣਾਉਣ ਦੇ ਕੰਮ ਦੀ ਮੌਜੂਦਾ ਸਥਿਤੀ ਕੀ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਹਲਕਾ ਸ਼ੁਤਰਾਣਾ ਜ਼ਿਲ੍ਹਾ ਪਟਿਆਲਾ ਦੇ ਪਿੰਡ ਕਲਵਾਣੂੰ ਨੇੜੇ ਘੱਗਾ ਤੋਂ ਕਲਵਾਣੂੰ ਲਿੰਕ ਸੜਕ ਉਪਰ ਭਾਖੜਾ ਮੇਨ ਲਾਈਨ ਤੇ ਬਣਿਆ ਪੁਰਾਣਾ ਪੁਲ ਸਾਲ 2010 ਤੋਂ ਆਵਾਜਾਈ

---

** Expunged as ordered by the Chair.

[ ਲੋਕ ਨਿਰਮਾਣ ਮੰਤਰੀ ]

ਲਈ ਬੰਦ ਹੈ। ਇਸ ਪੁਲ ਦੀ ਮੁੜ ਉਸਾਰੀ ਲਈ ਇਸੇ ਮਾਲੀ ਵਰ੍ਹੇ ਦੌਰਾਨ ਮਨਜ਼ੂਰ ਕਰਵਾਉਣ ਦੇ ਉਪਰਾਲੇ ਕੀਤੇ ਜਾ ਰਹੇ ਹਨ। ਮਨਜ਼ੂਰੀ ਹੋਣ ਉਪਰੰਤ ਇਹ ਪੁਲ ਤਕਰੀਬਨ ਡੇਢ ਸਾਲ ਦੇ ਸਮੇਂ ਵਿੱਚ ਮੁਕੰਮਲ ਕਰ ਦਿੱਤਾ ਜਾਵੇਗਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਰਣਦੀਪ ਸਿੰਘ ਅਤੇ ਸਰਦਾਰ ਕੁਲਦੀਪ ਸਿੰਘ ਨਾਗਰਾ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਸਰਦਾਰ ਰਣਦੀਪ ਸਿੰਘ ਆਪਣੇ ਸਵਾਲ ਦਾ ਜਵਾਬ ਮੰਗ ਰਹੇ ਸਨ।)

**ਮਾਨਯੋਗ ਸਪੀਕਰ :** ਮੈਂ ਮੰਤਰੀ ਜੀ ਨੂੰ ਕਹਿ ਦਿੱਤਾ ਹੈ, ਉਹ ਤੁਹਾਨੂੰ ਰਿਟਨ ਸਟੇਟਮੈਂਟ ਦੇ ਦੇਣਗੇ।(...ਵਿਘਨ, ਸ਼ੋਰ) ਮੈਂ ਤੁਹਾਡੀ ਗੱਲ ਮੰਨ ਲਈ ਹੈ। ਜੋ ਆਪਣੀ ਗੱਲ ਹੋਈ ਹੈ, ਉਨ੍ਹਾਂ ਨੇ ਉਸ ਤਰ੍ਹਾਂ ਕਰ ਦਿੱਤਾ ਹੈ। ਤੁਸੀਂ ਮੇਰੇ ਕੋਲ ਫਿਰ ਆ ਜਾਣਾ, ਗੱਲ ਕਰ ਲਵਾਂਗੇ ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਪਰਗਟ ਸਿੰਘ ਅਤੇ ਅਜ਼ਾਦ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ, ਸਰਦਾਰ ਬਲਵਿੰਦਰ ਸਿੰਘ ਬੈਂਸ ਦੀ ਸੀਟ ਦੇ ਕੋਲ ਆ ਕੇ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ। ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਰਣਦੀਪ ਸਿੰਘ ਅਤੇ ਸਰਦਾਰ ਕੁਲਦੀਪ ਸਿੰਘ ਨਾਗਰਾ ਵੀ ਆਪਣੀਆਂ ਸੀਟਾਂ ਤੇ ਖੜ੍ਹੇ ਸਨ। ਸਰਦਾਰ ਰਣਦੀਪ ਸਿੰਘ ਆਪਣੇ ਸਵਾਲ ਦਾ ਜਵਾਬ ਮੰਗ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** Nothing should be recorded. ਮੇਰੇ ਤੋਂ ਪੁੱਛੇ ਬਗੈਰ ਜੋ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ ।

**ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਸਪੀਕਰ ਸਾਹਿਬ, ਇਹ ਜਿਹੜੀ ਭਾਖੜਾ ਨਹਿਰ ਹੈ, ਇੱਥੇ ਤਿੰਨ ਪੁਲ ਪੰਜ-ਪੰਜ ਕਿਲੋਮੀਟਰ ਦੀ ਦੂਰੀ ਤੇ ਪੈਂਦੇ ਹਨ। ਇੱਕ ਨਨਹੇੜੀ ਨਾਗਰੀ ਪੁਲ ਹੈ, ਜਿਹੜਾ ਪਿਛਲੇ ਤਿੰਨ-ਚਾਰ ਸਾਲ ਤੋਂ ਟੁੱਟ ਕੇ ਵਿੱਚ ਗਿਰਿਆ ਹੋਇਆ ਹੈ। ਕਲਵਾਨੂੰ ਵਾਲੇ ਪੁਲ ਦੀ ਹਾਲਤ ਬਹੁਤ

** Not recorded as ordered by the Chair.

ਮਾੜੀ ਹੈ ਜਿਸ ਕਾਰਨ ਇਸ ਤੇ ਆਵਾਜਾਈ ਬੰਦ ਕਰਕੇ ਬੂਟਾ ਸਿੰਘ ਵਾਲਾ ਪੁਲ ਤੇ ਸਾਰੀ ਆਵਾਜਾਈ ਜਾ ਰਹੀ ਹੈ ਪਰ ਉਸ ਪੁਲ ਦੀ ਹਾਲਤ ਵੀ ਬਹੁਤ ਖਸਤਾ ਹੈ।(....ਵਿਘਨ, ਸ਼ੋਰ) ਪਿਛਲੇ ਪੰਜ ਸਾਲਾਂ ਤੋਂ ਲੋਕਾਂ ਨੂੰ ਬਹੁਤ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਮੰਤਰੀ ਸਾਹਿਬ, ਬਹੁਤ ਸਮਾਂ ਨਿਕਲ ਗਿਆ ਹੈ। ਪੰਜ ਸਾਲ ਬੀਤ ਗਏ ਹਨ। ਇਸ ਪੁਲ ਦਾ ਕੰਮ ਜਲਦੀ ਸ਼ੁਰੂ ਕਰਨਾ ਚਾਹੀਦਾ ਹੈ। ਕੀ ਮੰਤਰੀ ਜੀ ਦੱਸਣਗੇ ਕਿ ਮਹੀਨੇ-ਦੋ ਮਹੀਨੇ ਦੇ ਅੰਦਰ ਅੰਦਰ ਕਦੋਂ ਤੱਕ ਕਲਵਾਣੂੰ ਵਾਲੇ ਪੁਲ ਦਾ ਕੰਮ ਸ਼ੁਰੂ ਕੀਤਾ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਇਸ ਪੁਲ ਦਾ ਐਸਟੀਮੇਟ ਮੈਨੇਜਿੰਗ ਡਾਇਰੈਕਟਰ, ਪੀ.ਆਈ.ਡੀ.ਬੀ. ਨੂੰ ਬਣਾ ਕੇ ਭੇਜ ਦਿੱਤਾ ਹੈ। ਮਨਜ਼ੂਰੀ ਆਉਣ ਤੇ ਇਸ ਨੂੰ ਇਸੇ ਫਾਈਨਾਂਸ਼ੀਅਲ ਯੀਅਰ ਵਿੱਚ ਸ਼ੁਰੂ ਕਰ ਦਿੱਤਾ ਜਾਵੇਗਾ।

**ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਧੰਨਵਾਦ ਜੀ ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਗਟ ਸਿੰਘ ਅਤੇ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਅਜ਼ਾਦ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ, ਸਰਦਾਰ ਬਲਵਿੰਦਰ ਸਿੰਘ ਬੈਂਸ ਦੀ ਸੀਟ ਦੇ ਕੋਲ ਆ ਕੇ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** Not to be recorded.

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 2556* ਅਤੇ 2622*

**ਮਾਨਯੋਗ ਸਪੀਕਰ :** ਇਨ੍ਹਾਂ ਪ੍ਰਸ਼ਨਾਂ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

** Expunged as ordered by the Chair.

** Replies to these Starred Question Nos. 2556 and 2622 have not been received till 9 March, 2017 i.e. the date on which this debates was sent to the press for final printing.

## ਸਰਕਾਰੀ ਹਸਪਤਾਲਾਂ ਵਿੱਚ ਮੁਫ਼ਤ ਟੈਸਟ ਕਰਨਾ

***2615. ਸ਼੍ਰੀ ਸੁੰਦਰ ਸ਼ਾਮ ਅਰੋੜਾ :** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਸਰਕਾਰ ਦੀ ਸਰਕਾਰੀ ਹਸਪਤਾਲਾਂ ਵਿੱਚ ਮੁਫ਼ਤ ਦਵਾਈਆਂ ਅਤੇ 50 ਲੈਬੌਰਟਰੀ ਟੈਸਟ ਮੁਫ਼ਤ ਕਰਨ ਦੀ ਕੋਈ ਤਜਵੀਜ਼ ਹੈ, ਜੇਕਰ ਹੈ ਤਾਂ ਇਸ ਵਾਸਤੇ ਕਿੰਨੇ ਫਾਰਮਾਸਿਸਟ, ਲੈਬੋਰਟਰੀ ਤਕਨੀਸ਼ੀਅਨ ਅਤੇ ਕੰਪਿਊਟਰ ਆਪਰੇਟਰ ਨਵੇਂ ਭਰਤੀ ਕੀਤੇ ਗਏ ਹਨ?

**ਸ਼੍ਰੀ ਸੁਰਜੀਤ ਕੁਮਾਰ ਜਿਆਣੀ :** ਸ਼੍ਰੀਮਾਨ ਜੀ, ਹਾਂ ਜੀ। ਰਾਜ ਦੇ ਸਰਕਾਰੀ ਹਸਪਤਾਲਾਂ ਵਿੱਚ ਮਰੀਜ਼ਾਂ ਨੂੰ ਸਿਹਤ ਸਹੂਲਤਾਂ ਪ੍ਰਦਾਨ ਕਰਨ ਲਈ 218 ਤਰ੍ਹਾਂ ਦੀਆਂ ਮੁਫ਼ਤ ਦਵਾਈਆਂ ਪਹਿਲਾਂ ਹੀ ਮੁਹੱਈਆ ਕੀਤੀਆਂ ਜਾ ਰਹੀਆਂ ਹਨ ਅਤੇ 50 ਤਰ੍ਹਾਂ ਦੇ ਲੈਬੌਰਟਰੀ ਟੈਸਟ ਮੁਫ਼ਤ ਕਰਨ ਦੀ ਤਜਵੀਜ਼ ਹੈ।

ਇਸ ਮੰਤਵ ਲਈ ਸਿਹਤ ਵਿਭਾਗ ਵਲੋਂ ਵੱਖਰੇ ਤੌਰ ਤੇ ਫਾਰਮਾਸਿਸਟ, ਲੈਬੌਰਟਰੀ ਤਕਨੀਸ਼ੀਅਨ ਅਤੇ ਕੰਪਿਊਟਰ ਆਪਰੇਟਰਾਂ ਦੀ ਕੋਈ ਭਰਤੀ ਨਹੀ ਕੀਤੀ ਗਈ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਜਵਾਬ ਦਿਓ .....(ਵਿਘਨ)

**ਮਾਨਯੋਗ ਸਪੀਕਰ :** ਜਵਾਬ ਸਪੀਕਰ ਸਾਹਿਬ ਨੇ ਨਹੀਂ ਦੇਣਾ। ਜਵਾਬ ਸਰਕਾਰ ਨੇ ਦੇਣਾ ਹੁੰਦਾ ਹੈ।

(ਇਸ ਸਮੇਂ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਸਪੀਕਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ। ਸ਼੍ਰੋਮਣੀ ਅਕਾਲੀ ਦਲ ਦੇ ਮਾਨਯੋਗ ਮੈਂਬਰ ਸਰਦਾਰ ਪਰਗਟ ਸਿੰਘ ਵੀ ਉਨ੍ਹਾਂ ਦੇ ਨਾਲ ਖੜ੍ਹੇ ਸਨ।)

**Mr. Speaker :** Everything should be expunged. ਜਿਹੜੇ ਨਾਅਰੇ ਮੇਰੇ ਖਿਲਾਫ਼ ਲਗਾਏ ਗਏ ਹਨ, nothing should be recorded. (....ਵਿਘਨ) ਮੇਰੇ ਤੋਂ ਪੁੱਛੇ ਬਗੈਰ ਜੋ ਬੋਲਿਆ ਗਿਆ ਹੈ, ਉਸ ਨੂੰ ਐਕਸਪੰਜ ਕਰ ਦਿਓ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ

---

** Expunged as ordered by the Chair.

ਚਾਹੁੰਦਾ ਹਾਂ ਕਿ ਇਹ ਟੈਸਟ ਕਿਸ ਤਰ੍ਹਾਂ ਕਰਨਗੇ। ਨਾ ਇਨ੍ਹਾਂ ਕੋਲ ਟੈਕਨੀਸ਼ੀਅਨ ਅਤੇ ਨਾ ਇਨ੍ਹਾਂ ਕੋਲ ਕੰਪਿਊਟਰ ਅਪਰੇਟਰ ਹਨ। ਇਹ ਟੈਸਟ ਕਿਸ ਤਰ੍ਹਾਂ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਸਾਡੇ ਕੋਲ ਸਟਾਫ਼ ਹੈ ਔਰ 26.9.2016 ਨੂੰ 43 ਕਰੋੜ ਰੁਪਏ ਲਗਾ ਕੇ ਕੰਮ ਚਾਲੂ ਕਰ ਦਿੱਤਾ ਜਾਵੇਗਾ।

**ਸ਼੍ਰੀ ਸੁੰਦਰ ਸ਼ਾਮ ਅਰੋੜਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਦਸ ਸਾਲਾਂ ਵਿੱਚ ਇੱਕ ਵੀ ਫਾਰਮਾਸਿਸਟ ਦੀ ਭਰਤੀ ਨਹੀਂ ਕੀਤੀ ਗਈ, ਇੱਕ ਵੀ ਲੈਬੌਰਟਰੀ ਟੈਕਨੀਸ਼ੀਅਨ ਨਹੀਂ ਰੱਖਿਆ ਗਿਆ ਅਤੇ ਨਾ ਹੀ ਕੋਈ ਕੰਪਿਊਟਰ ਆਪਰੇਟਰ ਰੱਖਿਆ ਗਿਆ ਹੈ ਜਦਕਿ ਹਸਪਤਾਲਾਂ ਦੇ ਬਾਹਰ ਮਰੀਜ਼ਾਂ ਦੀਆਂ ਲੰਬੀਆਂ ਕਤਾਰਾਂ ਲੱਗੀਆਂ ਹੋਈਆਂ ਹਨ। ਉਨ੍ਹਾਂ ਦੇ ਟੈਸਟ ਕੌਣ ਕਰੇਗਾ?

**ਮੰਤਰੀ :** ਸਪੀਕਰ ਸਾਹਿਬ, ਸਾਡੇ ਕੋਲ ਸਟਾਫ਼ ਹੈ ਅਤੇ 26.9.2016 ਤੱਕ 43 ਕਰੋੜ ਰੁਪਿਆ ਲਗਾ ਕੇ ਕੰਮ ਵੀ ਚਾਲੂ ਹੋ ਜਾਵੇਗਾ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਪੀਕਰ ਸਾਹਿਬ, ਇਨ੍ਹਾਂ ਨੇ ਪੇਂਡੂ ਲੈਬੌਰਟਰੀਜ਼ ਬੰਦ ਕੀਤੀਆਂ ਹਨ ਅਤੇ ਜੋ ਫਾਰਮਾਸਿਸਟ ਸ਼ਹਿਰਾਂ ਨੂੰ ਭੇਜੇ ਸਨ, ਉਹ ਸਾਰੇ ਰਿਟਾਇਰ ਹੋ ਗਏ ਹਨ। ਹੁਣ ਤੁਹਾਡੇ ਕੋਲ ਕੋਈ ਫਾਰਮਾਸਿਸਟ ਨਹੀਂ ਹੈ।

(ਇਸ ਸਮੇਂ ਵੀ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਸਪੀਕਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮਾਨਯੋਗ ਮੈਂਬਰ ਸਰਦਾਰ ਪਰਗਟ ਸਿੰਘ ਵੀ ਉਨ੍ਹਾਂ ਦੇ ਨਾਲ ਖੜ੍ਹੇ ਸਨ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 2595*

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

** Expunged as ordered by the Chair.

** Reply to this Starred Question No. 2595 has not been received till 9 March, 2017 i.e. the date on which this debates was sent to the press for final printing.

## ਫਿਰੋਜ਼ਪੁਰ ਸਿਟੀ ਵਿੱਚ ਫ਼ਸਲਾਂ ਦੇ ਨੁਕਸਾਨ ਦਾ ਮੁਆਵਜ਼ਾ ਦੇਣਾ

***2605. ਸਰਦਾਰ ਪਰਮਿੰਦਰ ਸਿੰਘ ਪਿੰਕੀ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿਛਲੇ ਸਾਲ ਦਰਿਆ ਦੇ ਪਾਣੀ ਨਾਲ ਫਸਲਾਂ ਦੇ ਹੋਏ ਨੁਕਸਾਨ ਦਾ ਪੱਟੀ ਹਲਕੇ ਵਿੱਚ ਮੁਆਵਜ਼ਾ ਦੇ ਦਿੱਤਾ ਗਿਆ ਸੀ, ਪਰੰਤੂ ਫਿਰੋਜ਼ਪੁਰ ਸਿਟੀ ਹਲਕੇ ਵਿੱਚ ਇਹ ਮੁਆਵਜ਼ਾ ਨਹੀਂ ਦਿੱਤਾ ਗਿਆ ਹੈ, ਜੇਕਰ ਅਜਿਹਾ ਹੋਵੇ ਤਾਂ ਇਹ ਮੁਆਵਜ਼ਾ ਕਦੋਂ ਤੱਕ ਦੇ ਦਿੱਤਾ ਜਾਵੇਗਾ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਹਾਂ ਜੀ। ਇਹ ਠੀਕ ਹੈ ਕਿ ਪਿਛਲੇ ਸਾਲ ਦਰਿਆ ਦੇ ਪਾਣੀ ਨਾਲ ਹਲਕਾ ਪੱਟੀ ਵਿੱਚ ਫ਼ਸਲਾਂ ਦੇ ਹੋਏ ਨੁਕਸਾਨ ਕਾਰਨ ਮੁਆਵਜ਼ਾ ਦਿੱਤਾ ਗਿਆ ਸੀ।

ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਫਿਰੋਜ਼ਪੁਰ ਸਿਟੀ ਹਲਕੇ ਵਿੱਚ ਪਿਛਲੇ ਸਾਲ ਫ਼ਸਲਾਂ ਦਾ ਖਰਾਬਾ ਨਹੀਂ ਹੋਇਆ।

**ਸਰਦਾਰ ਪਰਮਿੰਦਰ ਸਿੰਘ ਪਿੰਕੀ :** ਸਪੀਕਰ ਸਾਹਿਬ, ਜਿਹੜੀ ਡੀ.ਸੀ. ਸਾਹਿਬ ਦੀ ਰਿਪੋਰਟ ਸੀ, ਉਹ ਬਿਲਕੁਲ ਗਲਤ ਸੀ। ਵਿਧਾਨ ਸਭਾ ਦੀ ਕਮੇਟੀ ਬਣਾ ਕੇ ਉਥੇ ਦੇਖਿਆ ਜਾ ਸਕਦਾ ਹੈ ਕਿ ਉਥੇ ਫ਼ਸਲਾਂ ਦਾ ਨੁਕਸਾਨ ਹੋਇਆ ਹੈ ਕਿ ਨਹੀਂ ਹੋਇਆ। ਕਿਸਾਨ ਸਭ ਦੇ ਸਾਂਝੇ ਹਨ। ਜੇ ਮੈਂ ਕਹਾਂ ਕਿ ਜਿਹੜੀ ਕਾਂਸਟੀਚੁਐਂਸੀ ਰਿਸ਼ਤੇਦਾਰਾਂ ਦੀ ਹੈ, ਉਥੇ ਤਾਂ ਮੁਆਵਜ਼ਾ ਦੇ ਦਿੱਤਾ ਜਾਂਦਾ ਹੈ ਪਰੰਤੂ ਸਾਡੀ ਕਾਂਸਟੀਚੁਐਂਸੀ ਜਿਥੇ ਕਾਂਗਰਸ ਦੇ ਐਮ.ਐਲ.ਏ. ਹਨ, ਉਥੇ ਮੁਆਵਜ਼ਾ ਨਹੀਂ ਦਿੱਤਾ ਜਾਂਦਾ। ਮੇਰਾ ਤੁਹਾਡੇ ਰਾਹੀਂ ਅਨੁਰੋਧ ਹੈ ਕਿ ਵਿਧਾਨ ਸਭਾ ਦੀ ਕਮੇਟੀ ਬਣਾ ਕੇ ਦੇਖਿਆ ਜਾਵੇ। ਤੁਹਾਡੇ ਜ਼ਰੀਏ ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਆਪ ਜਾ ਕੇ ਉਥੇ ਦੇਖਣ ਕਿ ਉਥੇ ਫ਼ਸਲਾਂ ਦਾ ਖਰਾਬਾ ਹੋਇਆ ਹੈ ਕਿ ਨਹੀਂ ਹੋਇਆ?

**ਮਾਨਯੋਗ ਸਪੀਕਰ** : ਤੁਸੀਂ ਸਪਲੀਮੈਂਟਰੀ ਕਰੋ, ਜੇ ਕਰਨੀ ਹੈ। ਸੁਜੈਸ਼ਨ ਰਹਿਣ ਦਿਓ।

**ਮੰਤਰੀ :** ਸਪੀਕਰ ਸਾਹਿਬ, ਜੋ ਡੀ.ਸੀ. ਦੀ ਰਿਪੋਰਟ ਆਈ ਸੀ, ਮੈਂ ਦੱਸ ਦਿੱਤੀ ਹੈ। ਵੈਸੇ ਮੈਂ ਪਿੰਕੀ ਜੀ ਨਾਲ ਸਹਿਮਤ ਹਾਂ ਕਿ ਕਿਸਾਨਾਂ ਦੇ ਮੁੱਦੇ ਤੇ ਅਸੀਂ ਹਮੇਸ਼ਾ ਹੀ ਬੜੇ ਚਿੰਤਤ ਰਹਿੰਦੇ ਹਾਂ। ਜੇ ਕੋਈ ਇਹੋ ਜਿਹੀ ਗੱਲ ਹੈ ਅਤੇ

ਤੁਹਾਡੇ ਕੋਲ ਕੋਈ ਰਿਪੋਰਟ ਹੈ ਤਾਂ ਦੇ ਦਿਓ, I will look into it and ensure ਕਿ ਉਨ੍ਹਾਂ ਕਿਸਾਨਾਂ ਨੂੰ ਮੁਆਵਜ਼ਾ ਮਿਲੇ।

(ਇਸ ਸਮੇਂ ਵੀ ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਸਪੀਕਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮਾਨਯੋਗ ਮੈਂਬਰ ਸਰਦਾਰ ਪਰਗਟ ਸਿੰਘ ਵੀ ਉਨ੍ਹਾਂ ਦੇ ਨਾਲ ਖੜ੍ਹੇ ਸਨ।)

**ਸਰਦਾਰ ਨਵਤੇਜ ਸਿੰਘ ਚੀਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਏਰੀਏ ਵਿੱਚ ਦਰਿਆ ਬਿਆਸ ਨਾਲ ਕੁਝ ਪਿੰਡ ਅਜਿਹੇ ਹਨ, ਜਿਨ੍ਹਾਂ ਨੂੰ ਅਜੇ ਤੱਕ ਮੁਆਵਜ਼ਾ ਨਹੀਂ ਮਿਲਿਆ....(ਸਰਦਾਰ ਰਣਦੀਪ ਸਿੰਘ ਵੱਲੋਂ ਵਿਘਨ)

**Mr. Speaker :** No, Randeep Singh ji.

**ਸਰਦਾਰ ਨਵਤੇਜ ਸਿੰਘ ਚੀਮਾ :** ਕੁਝ ਪਿੰਡਾਂ ਨੂੰ ਝੋਨੇ ਦੀ ਖਰਾਬੀ ਦਾ ਮੁਆਵਜ਼ਾ ਨਹੀਂ ਮਿਲਿਆ..... (ਸਰਦਾਰ ਰਣਦੀਪ ਸਿੰਘ ਵੱਲੋਂ ਵਿਘਨ)

**ਮਾਨਯੋਗ ਸਪੀਕਰ :** ਰਣਦੀਪ ਸਿੰਘ ਜੀ, ਪਲੀਜ਼।

**ਮੰਤਰੀ :** ਸਪੀਕਰ ਸਾਹਿਬ, ਪਿਛਲੇ ਤਿੰਨ-ਚਾਰ ਸਾਲਾਂ ਵਿੱਚ 1042 ਕਰੋੜ ਰੁਪਿਆ ਵੰਡਿਆ ਗਿਆ ਹੈ ਜੀ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੈਂ ਇਸ ਮੁਆਵਜ਼ੇ ਬਾਰੇ ਕਹਿਣਾ ਚਾਹੁੰਦਾ ਹਾਂ....

**ਮਾਨਯੋਗ ਸਪੀਕਰ:** ਮੁਆਵਜ਼ਾ ਤਾਂ ਸਰਕਾਰ ਨੇ ਦੇਣਾ ਹੁੰਦਾ ਹੈ, ਸਪੀਕਰ ਨੇ ਨਹੀਂ ਦੇਣਾ ਹੁੰਦਾ।

**ਸਰਦਾਰ ਰਣਦੀਪ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੇਰੀ ਤੁਹਾਡੇ ਜ਼ਰੀਏ ਬੇਨਤੀ ਹੈ ਕਿ ਮੇਰੇ ਕੋਲ ਇਹ ਰਿਪੋਰਟ ਹੈ। ਤਿੰਨ-ਚਾਰ ਪਿੰਡਾਂ ਦੇ ਤਕਰੀਬਨ 150 ਏਕੜ ਏਰੀਏ ਵਿੱਚ ਨਹਿਰੀ ਪਾਣੀ ਨਾਲ ਫ਼ਸਲ ਮਰ ਗਈ ਹੈ।

(ਇਸ ਸਮੇਂ ਅਜ਼ਾਦ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਬਿਨਾਂ ਆਗਿਆ ਤੋਂ ਉੱਚੀ ਉੱਚੀ ** ** ਬੋਲ ਰਹੇ ਸਨ ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

---

** Expunged as ordered by the Chair.

**ਮਾਨਯੋਗ ਸਪੀਕਰ :** ਜਿਹੜਾ ਬੈਂਸ ਸਾਹਿਬ ਨੇ ਬੋਲਿਆ ਹੈ ਉਹ ਸਾਰਾ ਐਕਸਪੰਜ ਕਰ ਦੇਣਾ।

**ਸਰਦਾਰ ਰਣਦੀਪ ਸਿੰਘ :** ਸੋ, ਮੇਰੀ ਬੇਨਤੀ ਹੈ ਕਿ ਅੱਜ ਹੀ ਐਸ.ਡੀ.ਐਮ., ਮਹਿਕਮੇ ਵੱਲੋਂ ਰਿਪੋਰਟ ਆਈ ਹੈ। ਉਨ੍ਹਾਂ ਤਿੰਨ ਪਿੰਡਾਂ ਸਲਾਣਾ, ਮਾਜਰੀ ਕਿਸ਼ਨ ਸਿੰਘ ਵਾਲਾ ਤੇ ਸਲਾਣਾ ਦੁੱਲਾ ਸਿੰਘ ਵਾਲਾ ਦੇ ਤਕਰੀਬਨ 18 ਕਿਸਾਨਾਂ ਦੀਆਂ ਫ਼ਸਲਾਂ ਦਾ ਜੋ ਨੁਕਸਾਨ ਹੋਇਆ ਹੈ ਉਸ ਦਾ ਉਨ੍ਹਾਂ ਨੂੰ ਮੁਆਵਜ਼ਾ ਜ਼ਰੂਰ ਦਿੱਤਾ ਜਾਣਾ ਚਾਹੀਦਾ ਹੈ।

**ਮੰਤਰੀ :** ਮੈਂ ਕਿਹਾ ਚਾਚਾ ਜੀ, ਕਿਸੇ ਐਸ.ਡੀ.ਐਮ., ਡੀ.ਸੀ. ਦੀ ਰਿਪੋਰਟ ਦੀ ਲੋੜ ਨਹੀਂ, ਤੁਸੀਂ ਮੈਨੂੰ ਰਿਪੋਰਟ ਦਿਉ, ਜੇ ਕੋਈ ਨੁਕਸਾਨ ਹੋਇਆ ਹੈ ਤਾਂ ਉਨ੍ਹਾਂ ਨੂੰ ਮੁਆਵਜ਼ਾ ਦੇ ਦਿਆਂਗੇ।

**ਸਰਦਾਰ ਰਣਦੀਪ ਸਿੰਘ :** ਧੰਨਵਾਦ ਜੀ।

**ਮੰਤਰੀ :** ਅਸੀਂ ਤੁਹਾਡਾ ਵੱਧ ਫਿਕਰ ਕਰਦੇ ਹਾਂ।

**ਸਰਦਾਰ ਰਣਦੀਪ ਸਿੰਘ :** ਧੰਨਵਾਦ ਜੀ। ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਹੈ ਕਿ ਕੀ ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਬੋਲਣ ਲਈ ਟਾਈਮ ਦੇ ਦਿਉਗੇ?

**ਮਾਨਯੋਗ ਸਪੀਕਰ :** ਤੁਹਾਨੂੰ ਟਾਈਮ ਦਿੱਤਾ ਤਾਂ ਹੈ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੈਨੂੰ ਤੁਹਾਡੇ ਤੋਂ ਬਹੁਤ ਉਮੀਦ ਸੀ।(....ਵਿਘਨ ਸ਼ੋਰ) ਸਪੀਕਰ ਸਾਹਿਬ, ਮੈਨੂੰ ਜ਼ੀਰੋ ਆਵਰ ਵਿਚ ਬੋਲਣ ਲਈ ਸਮਾਂ ਦੇ ਦਿਉ। ਸਪੀਕਰ ਸਾਹਿਬ, ਪੰਜਾਬ ਵਿਚ ਕਈ ਕੰਪਨੀਆਂ ਅਜਿਹੀਆਂ ਬਣੀ ਜਾਂਦੀਆਂ ਹਨ, ਜਿਹੜੀਆਂ ਲੋਕਾਂ ਤੋਂ ਪੈਸੇ ਠੱਗ ਰਹੀਆਂ ਹਨ।(....ਵਿਘਨ ਸ਼ੋਰ)

**ਮਾਨਯੋਗ ਸਪੀਕਰ :** ਤੁਹਾਨੂੰ ਸਪਲੀਮੈਂਟਰੀ ਤਾਂ ਦੇ ਦਿੱਤੀ ਹੈ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਜੇ ਮੈਂ ਗਲਤ ਕਹਿ ਰਿਹਾ ਹੋਵਾਂ ਤਾਂ ਤੁਸੀਂ ਮੈਨੂੰ ਸਦਨ ਵਿੱਚੋਂ ਕੱਢ ਦੇਣਾ ਜੀ।

**ਮਾਨਯੋਗ ਸਪੀਕਰ :** ਨਹੀਂ, ਨਹੀਂ। ਤੁਸੀਂ ਇਸ ਤੋਂ ਅੱਗੇ ਨਾ ਜਾਉ। ਮੈਂ ਤੁਹਾਨੂੰ ਸਪਲੀਮੈਂਟਰੀ ਦੇ ਦਿੱਤੀ ਹੈ।

(ਇਸ ਸਮੇਂ ਅਜ਼ਾਦ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਬਿਨਾਂ ਆਗਿਆ ਤੋਂ ਉੱਚੀ ਉੱਚੀ ** ** ਬੋਲ ਰਹੇ ਸਨ ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਸਪਲੀਮੈਂਟਰੀ ਤਾਂ ਦੇ ਦਿੱਤੀ ਹੈ ਪਰ ਜਿਹੜੇ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ, ਉਸ ਬਾਰੇ ਮੇਰੀ ਬੇਨਤੀ ਹੈ ....

**ਮਾਨਯੋਗ ਸਪੀਕਰ :** ਉਸ ਬਾਰੇ ਮੈਂ ਉਨ੍ਹਾਂ ਨੂੰ ਕਹਿ ਦਿੱਤਾ ਹੈ ਅਤੇ ਮੰਤਰੀ ਜੀ ਤੁਹਾਨੂੰ ਰਿਟਨ ਜਵਾਬ ਦੇ ਦੇਣਗੇ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੇਰੀ ਬੇਨਤੀ ਤਾਂ ਸੁਣ ਲਵੋ (....ਵਿਘਨ) ਡੇਢ ਸਾਲ ਵਿੱਚ ਇੱਕ ਸਵਾਲ ਲਗਦਾ ਹੈ ਅਤੇ ਇਸ ਸਵਾਲ ਨੂੰ ਤਾਂ ਕਈ ਸਾਲ ਹੋ ਗਏ ਹਨ।

**ਮਾਨਯੋਗ ਸਪੀਕਰ :** ਨਹੀਂ, ਇਹ ਕੋਈ ਜ਼ੀਰੋ ਆਵਰ ਨਹੀਂ ਹੈ। ਤੁਸੀਂ ਮੈਨੂੰ ਜੋ ਇੱਕ ਗੱਲ ਕਹੀ ਸੀ ਕਿ ਇਹ ਕਰਵਾ ਦਿਉ, ਉਹ ਕਰਵਾ ਦਿੱਤੀ ਹੈ ਅਤੇ ਮੈਂ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰ ਦਿੱਤੀ ਹੈ ਕਿ ਰਿਟਨ ਵਿੱਚ ਜਵਾਬ ਦੇ ਦਿਉ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਇਕੱਲੇ ਚਾਚੇ-ਭਤੀਜੇ ਦੀ ਗੱਲ ਨਹੀਂ ਹੈ। ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਜਦੋਂ ਮੀਂਹ ਆਇਆ ਸੀ ਤਾਂ ਕਣਕ ਦੀਆਂ ਫ਼ਸਲਾਂ ਖਰਾਬ ਹੋਣ ਸਬੰਧੀ ਸਰਕਾਰ ਨੇ 717 ਕਰੋੜ ਰੁਪਏ ਦੇ ਨੁਕਸਾਨ ਦੀ ਰਿਪੋਰਟ ਬਣਾ ਕੇ ਬਾਦਲ ਸਾਹਿਬ ਨੇ ਪ੍ਰਾਈਮ ਮਨਿਸਟਰ ਨੂੰ ਭੇਜ ਦਿੱਤੀ ਅਤੇ ਕਿਹਾ ਕਿ ਮੈਂ ਪ੍ਰਧਾਨ ਮੰਤਰੀ ਨੂੰ ਚਿੱਠੀ ਲਿਖ ਦਿੱਤੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਵਿਚੋਂ ਕਿਸਾਨਾਂ ਨੂੰ ਕਿੰਨਾ ਪੈਸਾ ਡਿਸਬਰਸ ਕੀਤਾ ਹੈ?

**ਮੰਤਰੀ:** ਕਿਹੜੇ ਵਾਲਾ ਜੀ?

**ਸ਼੍ਰੀ ਸੁਨੀਲ ਜਾਖੜ :** ਪਿਛਲੀ ਜਨਵਰੀ ਵਿੱਚ 717 ਕਰੋੜ ਰੁਪਏ ਦਾ ਕਣਕ ਦੀ ਫ਼ਸਲ ਦਾ ਨੁਕਸਾਨ ਹੋਇਆ ਸੀ, ਤੁਹਾਡੇ ਇਲਾਕੇ ਵਿਚ ਵੀ ਹੋਇਆ ਸੀ। ਬਾਜਵਾ ਸਾਹਿਬ ਬੈਠੇ ਹਨ, ਇਨ੍ਹਾਂ ਦੇ ਇਲਾਕੇ ਵਿੱਚ ਵੀ ਨੁਕਸਾਨ ਹੋਇਆ ਸੀ, ਰੰਧਾਵਾ ਸਾਹਿਬ ਦੇ ਹਲਕੇ ਵਿੱਚ ਵੀ ਨੁਕਸਾਨ ਹੋਇਆ ਸੀ। ਮੈਂ

** Expunged as ordered by the Chair.

[ ਸ਼੍ਰੀ ਸੁਨੀਲ ਜਾਖੜ ]

ਸਾਰਿਆਂ ਦੇ ਹਲਕੇ ਵਿੱਚ ਜਾ ਕੇ ਆਇਆ ਸੀ। 717 ਕਰੋੜ ਰੁਪਏ ਸਬੰਧੀ I have a letter which CM Sahib wrote to the Prime Minister. 717 ਕਰੋੜ ਵਿਚੋਂ not a single penny was given. Not a single penny.

**Minister :** I think the information is factually incorrect. ਮੈਂ ਦੱਸਣਾ ਚਾਹੁੰਦਾ ਹਾਂ ਕਿ 1042 ਕਰੋੜ 28 ਲੱਖ ਦਾ ਟੋਟਲ ਮੁਆਵਜ਼ਾ ਪਿਛਲੇ ਕਈ ਸਾਲਾਂ ਵਿੱਚ ਵੰਡਿਆ ਗਿਆ ਹੈ, ਉਸ ਵਿਚੋਂ 90% ਲੋਕਾਂ ਤੱਕ ਪਹੁੰਚ ਗਿਆ ਹੈ। ਜੇ ਇਹ ਕੋਈ ਸਪੈਸੇਫਿਕ ਮੁਆਵਜ਼ੇ ਦੀ ਗੱਲ ਕਰ ਰਹੇ ਹੋ ਤਾਂ ਉਸ ਬਾਰੇ ਤੁਸੀਂ ਮੈਨੂੰ ਵੱਖਰਾ ਸਵਾਲ ਦੇ ਦਿਉ, ਮੈਂ ਸਾਰੇ ਦਾ ਜਵਾਬ ਦੇ ਦਿਆਂਗਾ ਜੀ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਓਬਰੋਨ ਵਾਲਾ 660 ਕਰੋੜ ਰੁਪਿਆ ਇਸ ਵਿੱਚ ਮਿਲਾ ਰਹੇ ਹਨ। ਮੈਂ ਸਵਾਲ ਕਰ ਰਿਹਾ ਹਾਂ ਕਿ ਜਿਹੜਾ ਕਣਕਾਂ ਦੀ ਫ਼ਸਲ ਦਾ ਨੁਕਸਾਨ ਹੋਇਆ ਸੀ ਉਹ 717 ਕਰੋੜ ਰੁਪਏ ਦਾ ਸੀ ਤੇ ਇਸ ਬਾਰੇ ਪ੍ਰਧਾਨ ਮੰਤਰੀ ਨੂੰ ਬਾਦਲ ਸਾਹਿਬ ਵੱਲੋਂ ਚਿੱਠੀ ਲਿਖੀ ਗਈ ਸੀ। ਜੇ ਕਹੋ ਤਾਂ ਮੈਂ ਉਸ ਦੀ ਡੇਟ ਦੇ ਦਿੰਦਾ ਹਾਂ। ਇਹ ਚਿੱਠੀ 17 ਜਾਂ 18 ਮਾਰਚ ਨੂੰ ਲਿਖੀ ਗਈ ਸੀ।

**ਮਾਨਯੋਗ ਸਪੀਕਰ :** ਇਸ ਬਾਰੇ ਤੁਸੀਂ ਸੈਪਰੇਟ ਕੁਐਸਚਨ ਦੇ ਦੇਣਾ। ਨੈਕਸਟ ਸਵਾਲ, ਸ਼੍ਰੀਮਤੀ ਅਰੁਨਾ ਚੌਧਰੀ ਜੀ।

(ਇਸ ਸਮੇਂ ਆਜ਼ਾਦ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਬਿਨਾਂ ਆਗਿਆ ਤੋਂ ਉੱਚੀ ਉੱਚੀ ** ** ਬੋਲ ਰਹੇ ਸਨ ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

---

## ਪ੍ਰਧਾਨ ਮੰਤਰੀ ਅਵਾਸ ਯੋਜਨਾ ਅਧੀਨ ਮਨਜ਼ੂਰ ਕੀਤੇ ਗਏ/ਵੰਡੇ ਗਏ ਫੰਡ

***2549. ਸ਼੍ਰੀਮਤੀ ਅਰੁਨਾ ਚੌਧਰੀ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਜ਼ਿਲ੍ਹਾ ਗੁਰਦਾਸਪੁਰ ਵਿੱਚ ਪ੍ਰਧਾਨ ਮੰਤਰੀ ਅਵਾਸ ਯੋਜਨਾ ਅਧੀਨ ਮਿਤੀ 1 ਅਪ੍ਰੈਲ, 2012 ਤੋਂ ਹੁਣ ਤੱਕ ਸਾਲ ਵਾਰ ਵੱਖ-ਵੱਖ ਕੁੱਲ

** Expunged as ordered by the Chair.

ਕਿੰਨੇ ਫੰਡ ਮਨਜ਼ੂਰ ਕੀਤੇ ਗਏ ਅਤੇ ਵੰਡੇ ਗਏ ਅਤੇ ਉਕਤ ਸਮੇਂ ਦੌਰਾਨ ਦੀਨਾਨਗਰ ਹਲਕੇ ਵਿੱਚ ਅਜਿਹੇ ਕਿੰਨੇ ਫੰਡ ਵੰਡੇ ਗਏ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸਕੀਮ ਅਧੀਨ ਦੀਨਾਨਗਰ ਹਲਕੇ ਨਾਲ ਸਬੰਧਿਤ ਲਾਭਪਾਤਰਾਂ ਦੀ ਸੂਚੀ ਕੀ ਹੈ ਅਤੇ ਇਨ੍ਹਾਂ ਲਾਭਪਾਤਰਾਂ ਦੀ ਚੋਣ ਕਰਨ ਲਈ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਗਈ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ,

(ੳ) ਭਾਰਤ ਸਰਕਾਰ ਵੱਲੋਂ ਪ੍ਰਧਾਨ ਮੰਤਰੀ ਅਵਾਸ ਯੋਜਨਾ (ਗ੍ਰਾਮੀਣ) 1 ਅਪ੍ਰੈਲ, 2016 ਤੋਂ ਸ਼ੁਰੂ ਕੀਤੀ ਗਈ ਹੈ। ਇਸ ਤੋਂ ਇਲਾਵਾ ਇੰਦਰਾ ਅਵਾਸ ਯੋਜਨਾ ਅਧੀਨ ਜ਼ਿਲ੍ਹਾ ਗੁਰਦਾਸਪੁਰ ਦੀ ਬੀ.ਪੀ.ਐਲ. ਸੈਂਸਸ 2002 ਦੇ ਅਧਾਰ ਤੇ ਬਣਾਈ ਗਈ ਲਾਭਪਾਤਰਾਂ ਦੀ ਸੂਚੀ ਸਾਲ 2012 ਵਿੱਚ ਖਤਮ ਹੋ ਚੁੱਕੀ ਸੀ। ਇਸ ਲਈ ਗੁਰਦਾਸਪੁਰ ਜ਼ਿਲ੍ਹੇ ਵੱਲੋਂ 1 ਅਪ੍ਰੈਲ, 2012 ਤੋਂ ਹੁਣ ਤੱਕ ਨਾ ਤਾਂ ਕੋਈ ਫੰਡ ਦੀ ਡਿਮਾਂਡ ਪ੍ਰਾਪਤ ਹੋਈ ਹੈ ਅਤੇ ਨਾ ਹੀ ਕੋਈ ਫੰਡ ਮਨਜ਼ੂਰ ਕੀਤੇ ਗਏ ਹਨ। ਇਸੇ ਤਰ੍ਹਾਂ ਦੀਨਾਨਗਰ ਹਲਕੇ ਵਿੱਚ ਵੀ ਕੋਈ ਫੰਡ ਜਾਰੀ ਨਹੀਂ ਕੀਤੇ ਗਏ ਹਨ।

(ਅ) ਉਪਰੋਕਤ ਭਾਗ (ੳ) ਵਿੱਚ ਪੀ.ਐਮ.ਏ.ਵਾਈ (ਜੀ) ਸਕੀਮ ਅਧੀਨ ਦੀਨਾਨਗਰ ਹਲਕੇ ਨਾਲ ਸਬੰਧਿਤ ਲਾਭਪਾਤਰਾਂ ਦੀ ਸੂਚੀ ਨੂੰ ਫਾਈਨਲ ਕਰਨ ਦੀ ਪ੍ਰਕ੍ਰਿਆ ਹਾਲੇ ਜਾਰੀ ਹੈ। ਇਹ ਲਿਸਟਾਂ ਜ਼ਿਲ੍ਹਿਆਂ ਦੁਆਰਾ ਫਾਈਨਲ ਹੋਣ ਤੋਂ ਬਾਅਦ ਪਬਲਿਸ਼ ਕੀਤੀਆਂ ਜਾਣਗੀਆਂ।

ਲਾਭਪਾਤਰਾਂ ਦੀਆਂ ਲਿਸਟਾਂ ਨੂੰ ਤਿਆਰ ਕਰਨ ਲਈ ਹੇਠ ਲਿਖੀ ਕਸੌਟੀ ਅਪਣਾਈ ਗਈ ਹੈ:-

ਸਮਾਜਿਕ, ਆਰਥਿਕ ਤੇ ਜਾਤੀ ਜਨਗਣਨਾ 2011 ਦੇ ਕੁੱਲ ਡਾਟਾ ਵਿੱਚੋਂ 14 ਐਕਸਕਲੂਜ਼ਨ ਪੈਰਾਮੀਟਰਜ਼ ਲਗਾ ਕੇ ਲਾਭਪਾਤਰਾਂ ਦੀ ਸੂਚੀ ਤਿਆਰ ਕੀਤੀ ਜਾ ਰਹੀ ਹੈ ਅਤੇ ਉਨ੍ਹਾਂ ਵਿੱਚੋਂ ਜਿਸ ਕੋਲ ਘਰ ਨਹੀਂ ਹੈ, ਉਸ ਨੂੰ ਪਹਿਲ ਦੇ ਅਧਾਰ ਤੇ ਚੁਣਿਆ ਜਾਵੇਗਾ। ਉਸ ਤੋਂ ਬਾਅਦ ਇੱਕ ਕੱਚੇ ਕਮਰੇ ਵਾਲੇ ਨੂੰ ਅਤੇ ਫਿਰ ਦੋ ਕੱਚੇ ਕਮਰੇ ਵਾਲੇ ਨੂੰ ਚੁਣਿਆ ਜਾਵੇਗਾ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪਲੀਮੈਂਟਰੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ 1 ਅਪ੍ਰੈਲ, 2016 ਤੋਂ ਜਿਹੜੀ ਨਵੀਂ ਸਕੀਮ ਆਈ ਹੈ, ਉਸ ਨੂੰ ਛੇ ਮਹੀਨੇ ਹੋ ਗਏ ਹਨ ਪਰ ਹਾਲੇ ਤੱਕ ਕੋਈ ਲਿਸਟ ਤਿਆਰ ਨਹੀਂ ਹੋਈ।

**Mr. Speaker :** Nothing should be recorded. ਜੋ ਵੀ ਮੇਰੀ ਆਗਿਆ ਤੋਂ ਬਿਨਾਂ ਬੋਲਿਆ ਜਾ ਰਿਹਾ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਇਕ ਬਹੁਤ ਹੀ ਦੁਖਦਾਈ ਘਟਨਾ ਮੇਰੇ ਇਲਾਕੇ ਦੇ ਪਿੰਡ ਮਰਾੜਾ ਵਿੱਚ ਹੋਈ ਹੈ, ਇਸ ਬਾਰੇ ਸਾਰਾ ਦਿਨ ਟੀ.ਵੀ. ਵਿੱਚ ਅਤੇ ਲੋਕਲ ਅਖਬਾਰਾਂ ਵਿੱਚ ਵੀ ਆਇਆ ਹੈ। ਪਿੰਡ ਮਰਾੜਾ ਦੇ ਸਨਾਤਨ ਪੁੱਤਰ ਚਰਨਦਾਸ ਅਤੇ ਉਸ ਦੀ ਪਤਨੀ ਸੁਦੇਸ਼ ਕੁਮਾਰੀ, ਇਹ ਦਿਹਾੜੀਦਾਰ ਮਜ਼ਦੂਰ ਸੀ, ਜਿਨ੍ਹਾਂ ਦੀ ਕੱਚਾ ਮਕਾਨ ਗਿਰਨ ਕਾਰਨ ਮੌਤ ਹੋ ਗਈ। ਇਸੇ ਤਰ੍ਹਾਂ ਪਿੰਡ ਅਵਾਂਖੇ ਵਿਖੇ ਹੋਇਆ ਹੈ। ਇਹ ਦੋ ਕੇਸ ਹਨ, ਜਿਨ੍ਹਾਂ ਦਾ ਕੱਚਾ ਮਕਾਨ ਗਿਰ ਗਿਆ।

(ਇਸ ਸਮੇਂ ਸਰਦਾਰ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਚੇਅਰ ਦੀ ਆਗਿਆ ਤੋਂ ਬਿਨਾਂ ਉੱਚੀ ਉੱਚੀ ** ** ਬੋਲ ਰਹੇ ਸਨ ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਬੈਂਸ ਜੀ, ਮੈਨੂੰ ਆ ਕੇ ਮਿਲ ਲੈਣਾ। ਮੈਂ ਤੁਹਾਡੀ ਤਸੱਲੀ ਕਰਵਾ ਦੇਵਾਂਗਾ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਇਹ 10 ਅਗਸਤ ਦਾ ਹਾਦਸਾ ਹੈ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਜਿਹੜੇ ਅਫ਼ਸਰਾਂ ਨੇ ਹਾਲੇ ਤੱਕ ਲਿਸਟ ਕੰਪਲੀਟ ਨਹੀਂ ਕੀਤੀ, ਉਨ੍ਹਾਂ ਤੇ ਕੀ ਐਕਸ਼ਨ ਲਓਗੇ ਅਤੇ ਇਹ ਕੰਮ ਕਦੋਂ ਤੱਕ ਕੰਪਲੀਟ ਕਰੋਗੇ? ਜਿਨ੍ਹਾਂ ਗਰੀਬ ਮਜ਼ਦੂਰਾਂ ਦੀ ਦੁਖਦਾਈ ਮੌਤ ਹੋਈ ਹੈ, ਕੋਈ ਵੀ ਆਫ਼ੀਸ਼ੀਅਲ ਉਥੇ ਨਹੀਂ ਪਹੁੰਚਿਆ, ਕੀ ਇਨ੍ਹਾਂ ਗਰੀਬਾਂ ਦੀ ਮਾਲੀ ਮਦਦ ਕਰੋਗੇ? ਪਿੰਡ ਵਾਲਿਆਂ ਨੇ ਪੈਸੇ ਇਕੱਠੇ ਕੀਤੇ ਕਿਉਂਕਿ ਸਸਕਾਰ ਵਾਸਤੇ ਵੀ ਪੈਸੇ ਨਹੀਂ ਸੀ ਅਤੇ ਤਰਪਾਲ ਵਾਸਤੇ ਵੀ ਇੰਤਜ਼ਾਮ ਕੀਤਾ। ਸੋ, ਤੁਸੀਂ ਇਸ

---

** Not recorded as ordered by the Chair.

ਪਰਿਵਾਰ ਵਾਸਤੇ ਇਮੀਜੀਏਟਲੀ ਕੀ ਮਾਲੀ ਮਦਦ ਕਰੋਗੇ ਅਤੇ ਕਦੋਂ ਕਰੋਗੇ?

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਕ ਘਰਾਂ ਦੀ ਗੱਲ ਹੈ, ਸਾਲ 2011 ਵਿੱਚ ਸੈਂਟਰ ਸਰਕਾਰ ਨੇ ਜਿਹੜਾ ਡਾਟਾ ਦਿੱਤਾ ਸੀ, ਉਹ ਹੁਣ ਫਾਈਨਲ ਹੋ ਕੇ ਆਇਆ ਹੈ, ਉਸ ਮੁਤਾਬਿਕ ਅਸੀਂ ਚੈੱਕ ਕਰ ਰਹੇ ਹਾਂ ਕਿ ਵਾਕਿਆ ਹੀ ਇਨ੍ਹਾਂ ਲੋਕਾਂ ਦੇ ਕੱਚੇ ਮਕਾਨ ਹਨ, ਕਿਤੇ ਪੱਕੇ ਤਾਂ ਨਹੀਂ। ਬੜੀ ਛੇਤੀ ਇਹ ਸੂਚੀ ਮੁਕੰਮਲ ਹੋ ਜਾਣੀ ਹੈ ਅਤੇ ਜਾਰੀ ਕਰ ਦਿੱਤੀ ਜਾਣੀ ਹੈ। ਜਿਥੋਂ ਤੱਕ ਬੀਬੀ ਜੀ ਨੇ ਕਿਹਾ ਹੈ ਕਿ ਇਕ ਪਰਿਵਾਰ ਦਾ ਘਰ ਡਿੱਗ ਗਿਆ ਸੀ, ਜਾਨੀ-ਮਾਲੀ ਨੁਕਸਾਨ ਹੋਇਆ ਹੈ। ਮੈਂ ਬੀਬੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਬਾਰੇ ਸਾਰੀ ਇਨਫਰਮੇਸ਼ਨ ਡੀ.ਸੀ. ਦੇ ਥਰੂ ਭੇਜ ਦਿਓ, ਮੁੱਖ ਮੰਤਰੀ ਜੀ ਕੋਲ ਇਸ ਦਾ ਅਖ਼ਤਿਆਰ ਹੈ, ਉਹ ਪੈਸੇ ਦੇ ਦੇਣਗੇ।

**ਸ਼੍ਰੀਮਤੀ ਅਰੁਨਾ ਚੌਧਰੀ** : ਸਰ, ਇਹ ਡੀ.ਸੀ. ਸਾਹਿਬ ਤੱਕ ਪਹੁੰਚ ਗਿਆ ਹੈ, ਚਿੱਠੀ-ਪੱਤਰ ਚੱਲ ਰਿਹਾ ਹੈ ਲੇਕਿਨ ਉਨ੍ਹਾਂ ਨੇ ਹਾਲੇ ਤੱਕ ਇਸ ਤੇ ਕੋਈ ਅਮਲ ਨਹੀਂ ਕੀਤਾ।

**ਮੰਤਰੀ :** ਤੁਸੀਂ ਇਕ ਕਾਪੀ ਮੈਨੂੰ ਦੇ ਦਿਓ। ਮੈਂ ਸੀ.ਐਮ. ਸਾਹਿਬ ਨਾਲ ਮਾਮਲਾ ਟੇਕਅੱਪ ਕਰਕੇ ਇਹ ਕਰਵਾ ਦਿਆਂਗਾ।

(ਇਸ ਸਮੇਂ ਸਰਦਾਰ ਸਿਮਰਜੀਤ ਸਿੰਘ ਬੈਂਸ, ਅਜ਼ਾਦ ਮੈਂਬਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਚੇਅਰ ਦੀ ਆਗਿਆ ਤੋਂ ਬਿਨਾਂ ਉੱਚੀ ਉੱਚੀ ** ** ਬੋਲ ਰਹੇ ਸਨ।)

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਕਿਸੇ ਤਰੀਕੇ ਨਾਲ ਪਹਿਲਾਂ ਇਨ੍ਹਾਂ ਦਾ (ਸਰਦਾਰ ਸਿਮਰਜੀਤ ਸਿੰਘ ਬੈਂਸ ਵੱਲ ਇਸ਼ਾਰਾ ਕਰਕੇ) ਮਸਲਾ ਹੱਲ ਕਰ ਦਿਓ। ਕੀ ਇਸੇ ਤਰ੍ਹਾਂ ਹਾਊਸ ਚਲਦਾ ਰਹੇਗਾ?

**ਮਾਨਯੋਗ ਸਪੀਕਰ :** ਮੇਰੀ ਬੇਨਤੀ ਸੁਣ ਲਓ। ਮੈਂ ਹੁਣ ਇਨ੍ਹਾਂ ਨੂੰ ਪ੍ਰੋਸੀਜਰ ਕਿਥੋਂ ਪੜ੍ਹਾਵਾਂ?

**ਸਰਦਾਰ ਸੁਖਜਿੰਦਰ ਸਿੰਘ :** ਇਨ੍ਹਾਂ ਨੂੰ, ਪੜ੍ਹਾਓ ਜੀ ਤਾਂ ਕਿ ਹਾਊਸ ਤਾਂ ਚੱਲਣ ਦੇਈਏ। ਇਨ੍ਹਾਂ ਨੂੰ ਆਪਣੇ ਚੈਂਬਰ ਵਿੱਚ ਬੁਲਾ ਕੇ ਗੱਲ ਕਰ ਲਓ।

** Not recorded as ordered by the Chair.

**ਮਾਨਯੋਗ ਸਪੀਕਰ :** ਮੈਂ ਕਿਹਾ ਤਾਂ ਹੈ ਕਿ ਮੇਰੇ ਚੈਂਬਰ ਵਿੱਚ ਆ ਕੇ ਗੱਲ ਕਰ ਲਓ। ਹੁਣ ਜੇ ਇਨ੍ਹਾਂ ਨੂੰ ਪ੍ਰੋਸੀਜਰ ਹੀ ਨਹੀਂ ਪਤਾ ਤਾਂ ਮੈਂ ਕੀ ਕਰ ਸਕਦਾ ਹਾਂ।(....ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਬੈਂਸ ਭਰਾ ਨੂੰ ਤੁਸੀਂ ਟਾਈਮ ਦੱਸ ਦਿਓ ਕਿ ਇਹ ਜ਼ੀਰੋ ਆਵਰ ਵਿੱਚ ਗੱਲ ਕਰ ਲੈਣ ਜਾਂ ਕਦੋਂ ਕਰਨ। ਇਨ੍ਹਾਂ ਦੀ ਗੱਲ ਸੁਣਨ ਵਾਸਤੇ ਇਨ੍ਹਾਂ ਨੂੰ ਟਾਈਮ ਦਿਓ।(ਸਰਦਾਰ ਸਿਮਰਜੀਤ ਸਿੰਘ ਬੈਂਸ ਵੱਲੋਂ ਵਿਘਨ.....) ਹੋਰ ਤੁਸੀਂ ਕੀ ਚਾਹੁੰਦੇ ਹੋ? ਬੈਂਸ ਸਾਹਿਬ, ਤੁਸੀਂ ਕੀ ਚਾਹੁੰਦੇ ਹੋ? ਇਕ ਵਾਰ ਦੱਸ ਦਿਓ ਤਾਂ ਕਿ ਉਸ ਦਾ ਫੈਸਲਾ ਹੋ ਸਕੇ।(.....ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਚੰਨੀ ਜੀ, ਤੁਸੀਂ ਉਨ੍ਹਾਂ ਨੂੰ ਪ੍ਰੋਸੀਜਰ ਪੜ੍ਹਾ ਕੇ ਸਮਝਾ ਦਿਓ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਜੋ ਪਿਛਲੇ 15-20 ਮਿੰਟ ਤੋਂ ਹੋ ਰਿਹਾ ਹੈ, ਉਸ ਵਾਸਤੇ ਸਰਕਾਰ ਵੱਲੋਂ ਡਿਪਟੀ ਮੁੱਖ ਮੰਤਰੀ ਸਾਹਿਬ ਬੈਠੇ ਹਨ, ਇਨ੍ਹਾਂ ਨੂੰ ਕਹਿ ਦੇਣ ਜਾਂ ਤੁਸੀਂ ਆਪਣੇ ਕਮਰੇ ਵਿੱਚ ਬੁਲਾ ਲਓ। ਇਹ ਕੁਐਸਚਨ ਆਵਰ ਹੈ....

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਜੀ।

(ਇਸ ਸਮੇਂ ਵੀ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਬਿਨਾਂ ਇਜਾਜ਼ਤ ਤੋਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਉੱਚੀ ਉੱਚੀ ** ** ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਸੁਖਜਿੰਦਰ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਨ੍ਹਾਂ ਨੂੰ (ਸਰਦਾਰ ਸਿਮਰਜੀਤ ਸਿੰਘ ਬੈਂਸ ਨੂੰ) ਇੱਕ ਵਾਰ ਸੁਣ ਲਵੋ ਕਿ ਇਨ੍ਹਾਂ ਦਾ ਕੀ ਮਸਲਾ ਹੈ ਤਾਂ ਕਿ ਕੁਐਸਚਨ ਆਵਰ ਠੀਕ ਚੱਲ ਸਕੇ।(....ਵਿਘਨ, ਸ਼ੋਰ)

———

**ਫਤਿਹਗੜ੍ਹ ਚੂੜੀਆਂ ਵਿਖੇ ਸੀਵਰੇਜ ਪ੍ਰੋਜੈਕਟ ਉੱਤੇ ਕੀਤਾ ਗਿਆ ਖਰਚਾ**

***2611. ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਕੀ ਸਥਾਨਕ

** Not recorded as ordered by the Chair.

ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਫਤਿਹਗੜ੍ਹ ਚੂੜੀਆਂ ਵਿਖੇ ਸੀਵਰੇਜ ਪ੍ਰੋਜੈਕਟ ਤੇ ਕੁੱਲ ਕਿੰਨਾ ਅਨੁਮਾਨਤ ਖਰਚਾ ਹੋਇਆ ਅਤੇ ਹੁਣ ਤੱਕ ਇਸ ਉੱਪਰ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ,

(ਅ) ਉਪਰੋਕਤ ਪ੍ਰੋਜੈਕਟ ਅਧੀਨ ਕੀਤੇ ਗਏ ਕੰਮਾਂ ਦੇ ਵੇਰਵੇ ਅਤੇ ਇਸ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਨੂੰ ਕਦੋਂ ਤੱਕ ਪੂਰਾ ਕੀਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਅਨਿਲ ਜੋਸ਼ੀ :** (ੳ) ਫਤਿਹਗੜ੍ਹ ਚੂੜੀਆਂ ਕਸਬੇ ਵਿੱਚ ਸੀਵਰੇਜ ਪ੍ਰੋਜੈਕਟ ਲਗਾਉਣ ਲਈ ਪੰਜਾਬ ਇਨਫ੍ਰਾਸਟ੍ਰਕਚਰ ਡਿਵੈਲਪਮੈਂਟ ਬੋਰਡ (ਪੀ.ਆਈ.ਡੀ.ਬੀ.) ਰਾਹੀਂ ਪ੍ਰਵਾਨਿਤ ਸਕੀਮ ਅਧੀਨ ਹੁਣ ਤੱਕ 6.59 ਕਰੋੜ ਰੁਪਏ ਦੀ ਰਕਮ ਖਰਚ ਕੀਤੀ ਜਾ ਚੁੱਕੀ ਹੈ। ਇਸ ਤੋਂ ਇਲਾਵਾ ਪੰਜਾਬ ਸਰਕਾਰ ਵੱਲੋਂ ਅਰਬਨ ਮਿਸ਼ਨ ਅਧੀਨ ਵੀ ਕੰਮ ਪ੍ਰਗਤੀ ਅਧੀਨ ਹੈ, ਜਿਨ੍ਹਾਂ ਉਤੇ ਹੁਣ ਤੱਕ 54 ਲੱਖ ਰੁਪਏ ਦੀ ਰਕਮ ਖਰਚ ਕੀਤੀ ਜਾ ਚੁੱਕੀ ਹੈ।

(ਅ) ਲੋੜੀਂਦੀ ਸੂਚਨਾ ਅਨੁਲੱਗ ਤੇ ਹੈ।

**ਅਨੁਲੱਗ**

ਪੁਰਾਣੀ ਪੀ.ਆਈ.ਡੀ.ਬੀ. ਸਕੀਮ

| | | |
|---|---|---|
| ਅਨੁਮਾਨਤ ਲਾਗਤ | – | 13.94 ਕਰੋੜ ਰੁਪਏ |
| ਪ੍ਰਾਪਤ ਫੰਡ | – | 6.50 ਕਰੋੜ ਰੁਪਏ |
| ਖਰਚਾ | – | 6.59 ਕਰੋੜ ਰੁਪਏ |

| **ਆਈਟਮ** | **ਸਕੋਪ** | **ਮੌਜੂਦਾ ਸਥਿਤੀ** |
|---|---|---|
| **ਸੀਵਰੇਜ (ਪੀ.ਆਈ.ਡੀ.ਬੀ ਸਕੀਮ)** | | |
| 1. ਲੇਟਰਲ ਸੀਵਰ | 18.87 ਕਿ.ਮੀ. | 16.85 ਕਿ.ਮੀ. |
| 2.ਇੰਟਰਸੈਪਟਿੰਗ ਸੀਵਰ | 2.27 ਕਿ.ਮੀ. | 0.85 ਕਿ.ਮੀ. |
| 3.ਮੇਨ ਪੰਪਿੰਗ ਸਟੇਸ਼ਨ | 1 ਨੰਬਰ | ਭੌਂ ਦੀ ਭਾਲ ਕੀਤੀ ਜਾ ਰਹੀ ਹੈ। |
| 4. ਸੀਵੇਜ ਟਰੀਟਮੈਂਟ ਪਲਾਂਟ (3.50 ਐਮ.ਐਲ.ਡੀ. ਕਪੈਸਟੀ) | 1 ਨੰਬਰ | |

[ ਸਥਾਨਕ ਸਰਕਾਰ ਮੰਤਰੀ ]

**ਵਾਟਰ ਸਪਲਾਈ (ਭਾਰਤ ਸਰਕਾਰ ਦੀ ਅਰਬਨ ਇਨਫ੍ਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਸਕੀਮ) ਫੰਡ – 0.48 ਕਰੋੜ ਰੁਪਏ ਖਰਚਾ – 0.47 ਕਰੋੜ ਰੁਪਏ**

| | | |
|---|---|---|
| 1. ਡਿਸਟ੍ਰੀਬਿਊਸ਼ਨ ਸਿਸਟਮ | 4.50 ਕਿ.ਮੀ. | 4.00 ਕਿ.ਮੀ. |
| 2. ਪਾਣੀ ਵਾਲੀ ਟੈਂਕੀ (1 ਲੱਖ ਗੈਲਨ) | 1 ਨੰਬਰ | ਸਕੀਮ ਬੰਦ ਹੋਣ ਕਰਕੇ ਟੈਂਕੀ ਨਹੀਂ ਬਣੀ ਹੈ। |
| 3. ਟਿਊਬਵੈੱਲ | 1 ਨੰਬਰ | ਮੁਕੰਮਲ ਅਤੇ ਚਾਲੂ |

ਮੇਨ ਪੰਪਿੰਗ ਸਟੇਸ਼ਨ ਅਤੇ ਸੀਵੇਜ ਟਰੀਟਮੈਂਟ ਪਲਾਂਟ ਲਈ ਭੌਂ ਦਾ ਕਬਜ਼ਾ ਪ੍ਰਾਪਤ ਹੋ ਜਾਣ ਉਪਰੰਤ ਇਹ ਕੰਮ ਡੇਢ ਸਾਲ ਵਿੱਚ ਮੁਕੰਮਲ ਹੋ ਜਾਵੇਗਾ।

**ਅਰਬਨ ਮਿਸ਼ਨ ਅਧੀਨ ਲਗਾਈਆਂ ਜਾਣ ਵਾਲੀਆਂ ਸੀਵਰੇਜ ਅਤੇ ਵਾਟਰ ਸਪਲਾਈ ਲਾਈਨਾਂ ਦੀ ਸਥਿਤੀ**

ਪ੍ਰਵਾਨ ਹੋਏ ਫੰਡ – 4.00 ਕਰੋੜ ਰੁਪਏ

ਪ੍ਰਾਪਤ ਫੰਡ – 0.59 ਕਰੋੜ ਰੁਪਏ

ਖਰਚਾ – 0.54 ਕਰੋੜ ਰੁਪਏ

| **ਆਈਟਮ** | **ਸਕੋਪ** | **ਪ੍ਰਗਤੀ** |
|---|---|---|
| **ਸੀਵਰੇਜ** | | |
| 1. ਸੀਵਰ ਲਾਈਨਾਂ | 3.68 ਕਿਲੋਮੀਟਰ | 2.68 ਕਿਲੋਮੀਟਰ |
| 2. ਹਾਊਸ ਕੁਨੈਕਸ਼ਨ | 804 ਨੰਬਰ | ਨਿਲ |
| 3. ਇੰਟਰਮੀਡੀਏਟ ਪੰਪਿੰਗ ਸਟੇਸ਼ਨ | 1 ਨੰਬਰ | ਮਸ਼ੀਨਰੀ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। |
| **ਵਾਟਰ ਸਪਲਾਈ** | | |
| 1. ਵਾਟਰ ਸਪਲਾਈ ਲਾਈਨਾਂ | 5.55 ਕਿਲੋਮੀਟਰ | 0.40 ਕਿਲੋਮੀਟਰ |
| 2. ਹਾਊਸ ਕੁਨੈਕਸ਼ਨ | 740 ਨੰਬਰ | ਨਿਲ |

ਇਹ ਕੰਮ ਨਵੰਬਰ, 2016 ਦੇ ਅੰਤ ਤੱਕ ਪੂਰਾ ਹੋਣ ਦੀ ਆਸ ਹੈ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਪੈਸਿਆਂ ਨਾਲ ਟਰੀਟਮੈਂਟ ਪਲਾਂਟ ਦੀ ਜ਼ਮੀਨ ਖਰੀਦੀ ਗਈ ਹੈ ਜਾਂ ਨਹੀਂ ਖਰੀਦੀ ਗਈ?

(ਇਸ ਸਮੇਂ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀ ਸੀਟ ਤੇ ਖੜ੍ਹੇ ਹੋ ਕੇ ਮਾਨਯੋਗ ਸਪੀਕਰ ਖਿਲਾਫ਼ ** ** ਨਾਹਰੇ ਲਗਾ ਰਹੇ ਸਨ।)

**ਮੰਤਰੀ :** ਸਪੀਕਰ ਸਾਹਿਬ, ਇਸ ਟਰੀਟਮੈਂਟ ਪਲਾਂਟ ਦੀ ਉਸਾਰੀ ਲਈ ਜਿਹੜੀ ਪਹਿਲਾਂ ਜ਼ਮੀਨ ਪ੍ਰਾਪਤ ਕੀਤੀ ਗਈ ਸੀ, ਝਗੜੇ ਕਾਰਨ ਸਰਕਾਰ ਨੇ ਉਹ ਨੋਟੀਫਿਕੇਸ਼ਨ ਰੱਦ ਕਰ ਦਿੱਤਾ ਹੈ। ਹੋਰ ਜ਼ਮੀਨ ਦੀ ਚੋਣ ਕੀਤੀ ਜਾ ਰਹੀ ਹੈ। ਇਸ ਤੋਂ ਇਲਾਵਾ ਫਤਹਿਗੜ੍ਹ ਚੂੜੀਆਂ ਹਲਕੇ ਵਿਚ ਵਧੀ ਹੋਈ ਲਿਮਟ ਵਿੱਚ ਵੀ ਵਾਟਰ ਸਪਲਾਈ ਤੇ ਸੀਵਰੇਜ ਦੀਆਂ ਸੁਵਿਧਾਵਾਂ ਦੇਣ ਲਈ ਪੀ.ਆਈ.ਡੀ.ਬੀ. ਰਾਹੀਂ 4 ਕਰੋੜ ਰੁਪਏ ਹੋਰ ਮਨਜ਼ੂਰ ਕੀਤੇ ਗਏ ਹਨ।(....ਵਿਘਨ, ਸ਼ੋਰ)

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਪਿਛਲੇ ਦਸਾਂ ਸਾਲਾਂ ਵਿੱਚ ਇਸ ਟਰੀਟਮੈਂਟ ਪਲਾਂਟ ਲਈ ਜ਼ਮੀਨ ਦੀ ਸਿਲੈਕਸ਼ਨ ਨਹੀਂ ਹੋਈ। ਜਿਹੜੀ ਜ਼ਮੀਨ ਦੀ ਸਿਲੈਕਸ਼ਨ ਹੋਈ ਸੀ, ਉਹ ਡੀ-ਨੋਟੀਫਾਈ ਹੋ ਗਈ।

(ਇਸ ਸਮੇਂ ਵੀ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀ ਸੀਟ ਤੇ ਖੜ੍ਹੇ ਹੋ ਕੇ ਮਾਨਯੋਗ ਸਪੀਕਰ ਖਿਲਾਫ਼ ਲਗਾਤਾਰ ** ** ਨਾਹਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਮੇਰੇ ਕੋਲ ਚੈਂਬਰ ਵਿੱਚ ਆ ਜਾਣਾ। ਤੁਹਾਡੀ ਗੱਲ ਸੁਣ ਲਵਾਂਗਾ (....ਵਿਘਨ, ਸ਼ੋਰ) ਹੁਣ ਬੈਠ ਜਾਓ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਜ਼ਮੀਨ ਖਰੀਦਣ ਲਈ ਅਤੇ ਇਸ ਪ੍ਰੋਜੈਕਟ ਨੂੰ ਸਿਰੇ ਚੜ੍ਹਾਉਣ ਲਈ ਕਿੰਨਾ ਟਾਈਮ ਹੋਰ ਲੱਗੇਗਾ? ਸਾਡਾ ਛੋਟਾ ਜਿਹਾ ਸ਼ਹਿਰ ਹੈ, ਪਿਛਲੇ ਦਸ ਸਾਲਾਂ ਤੋਂ ਇਸ ਵਿੱਚ ਸੀਵਰੇਜ ਦਾ ਕੰਮ ਹੀ ਪੂਰਾ ਨਹੀਂ ਹੋ ਰਿਹਾ।(....ਵਿਘਨ, ਸ਼ੋਰ)

** Not recorded as ordered by the Chair.

**ਮੰਤਰੀ :** ਤੁਸੀਂ ਉਥੋਂ ਦੇ ਲੋਕਲ ਐਮ.ਐਲ.ਏ ਹੋ। ਟਰੀਟਮੈਂਟ ਪਲਾਂਟ ਵਾਸਤੇ ਤੁਸੀਂ ਜ਼ਮੀਨ ਲੱਭ ਕੇ ਦੇ ਦਿਉ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਮੇਰੇ ਕੋਲ ਕੋਈ ਜ਼ਮੀਨ ਨਹੀਂ ਹੈ। ਉਥੋਂ ਦੇ ਹਲਕਾ ਇੰਚਾਰਜ ਤੋਂ ਜ਼ਮੀਨ ਲੈ ਲਵੋ।

(ਇਸ ਸਮੇਂ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ** ** ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਬੈਠ ਜਾਓ।(....ਵਿਘਨ, ਸ਼ੋਰ)

**ਮੰਤਰੀ :** ਸਪੀਕਰ ਸਾਹਿਬ, ਪਲੀਜ਼, ਉਸ ਦੀ ਬਜਾਏ ਪਹਿਲਾਂ ਸਾਡੀ ਗੱਲ ਸੁਣ ਲਵੋ ਜੀ।(....ਵਿਘਨ, ਸ਼ੋਰ) ਸਪੀਕਰ ਸਾਹਿਬ, ਮੈਂ ਬਾਜਵਾ ਸਾਹਿਬ ਨੂੰ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਥੇ ਜਿਹੜੀ ਪਹਿਲਾਂ ਜ਼ਮੀਨ ਲਈ ਸੀ, ਉਹ ਝਗੜਾ ਹੋਣ ਕਾਰਨ ਡੀ-ਨੋਟੀਫਾਈ ਕਰਨੀ ਪਈ। ਬਾਜਵਾ ਸਾਹਿਬ ਉਸ ਹਲਕੇ ਦੇ ਐਮ.ਐਲ.ਏ. ਹਨ। ਇਹ ਸਾਨੂੰ ਜ਼ਮੀਨ ਲੱਭ ਕੇ ਦੇ ਦੇਣ, ਅਸੀਂ ਉਸੇ ਵੇਲੇ ਹੀ ਐਕੁਆਇਰ ਕਰ ਲਵਾਂਗੇ। ਜੋ ਰੇਟ ਤੈਅ ਕਰਨਗੇ, ਉਹ ਵੀ ਦੇ ਦੇਵਾਂਗੇ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਜ਼ਮੀਨ ਲੱਭਣ ਦੀ ਡਿਊਟੀ ਉਥੋਂ ਦੇ ਹਲਕਾ ਇੰਚਾਰਜ ਦੀ ਲਗਾਉ ਕਿਉਂਕਿ ਉਥੇ ਮੇਰੀ ਕੋਈ ਜ਼ਮੀਨ ਨਹੀਂ ਹੈ। ਹਲਕਾ ਇੰਚਾਰਜ ਕੋਲ ਬਹੁਤ ਜ਼ਮੀਨ ਹੈ, ਇਸ ਪ੍ਰੋਜੈਕਟ ਦਾ ਕੋਈ ਹੱਲ ਕਰੋ ਤਾਂ ਕਿ ਪ੍ਰੋਜੈਕਟ ਕਿਸੇ ਸਿਰੇ ਚੜ੍ਹੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਬਾਜਵਾ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਲੋਕਲ ਐਮ.ਐਲ.ਏ. ਹੋ ਜੇਕਰ ਤੁਸੀਂ ਥੋੜ੍ਹੀ ਜਿਹੀ ਕੋਸ਼ਿਸ਼ ਕਰੋ ਤਾਂ ਮਸਲਾ ਹੱਲ ਹੋ ਸਕਦਾ ਹੈ। ਸੈਰ ਸਪਾਟਾ ਤੁਹਾਡਾ ਬਹੁਤ ਹੋ ਗਿਆ। ਇਲੈਕਸ਼ਨਾਂ ਆ ਗਈਆਂ ਹਨ। ਤੁਸੀਂ ਜ਼ਮੀਨ ਲੱਭ ਕੇ ਦੇ ਦਿਉ। ਅਸੀਂ ਉਸੇ ਵੇਲੇ ਲੈ ਲਵਾਂਗੇ। ਮੈਂ ਆਪ ਤਾਂ ਉਥੇ ਜਾ ਕੇ ਜ਼ਮੀਨ ਲੱਭਣ ਤੋਂ ਰਿਹਾ। ਤੁਸੀਂ ਲੋਕਲ ਐਮ.ਐਲ.ਏ. ਹੋ, ਲੋਕਾਂ ਨੂੰ ਜ਼ਮੀਨ ਦੇਣ ਵਾਸਤੇ ਮਨਾ ਲਵੋ। ਅਸੀਂ ਪੈਸੇ ਵੀ ਦੇ ਦੇਵਾਂਗੇ। ਅਸੀਂ ਤਾਂ ਤਿਆਰ ਬੈਠੇ ਹਾਂ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਉਥੇ ਦਾ ਐਮ.ਐਲ.ਏ. ਤਾਂ

** Not recorded as ordered by the Chair.

ਹਲਕਾ ਇੰਚਾਰਜ ਹੀ ਹੈ। ਉਹੀ ਸਾਰੇ ਕੰਮ ਕਰਦਾ ਹੈ। ਤੁਸੀਂ ਹਲਕਾ ਇੰਚਾਰਜ ਦੀ ਡਿਊਟੀ ਲਗਾਉ।

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਐਸ਼ੋਰੈਂਸ ਦਿੰਦਾ ਹਾਂ ਕਿ ਇਹ ਜਿਹੜੀ ਵੀ ਜ਼ਮੀਨ ਲੱਭ ਕੇ ਦੇਣਗੇ, ਅਸੀਂ ਲੈ ਲਵਾਂਗੇ। ਉਥੋਂ ਦੇ ਹਲਕਾ ਇੰਚਾਰਜ ਦੀ ਕੋਈ ਗੱਲ ਨਹੀਂ ਸੁਣਾਂਗੇ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਇਹ ਐਸ਼ੋਰੈਂਸ ਦਿਉ ਕਿ ਕਿੰਨੇ ਚਿਰ ਵਿੱਚ ਇਹ ਬਣ ਜਾਵੇਗਾ?

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀ ਸੀਟ ਤੇ ਖੜ੍ਹੇ ਹੋ ਕੇ ਮਾਨਯੋਗ ਸਪੀਕਰ ਖਿਲਾਫ਼ ** ** ਨਾਹਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** Nothing should be recorded.

---

## ਤਹਿਸੀਲ ਗੜ੍ਹਸ਼ੰਕਰ ਵਿੱਚ ਡੂੰਘੇ ਟਿਊਬਵੈੱਲਾਂ ਦੀ ਥਾਂ ਤੇ ਨਵੇਂ ਟਿਊਬਵੈੱਲ ਲਗਾਉਣਾ

***2536. ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਹਿਸੀਲ ਗੜ੍ਹਸ਼ੰਕਰ ਵਿੱਚ ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਦੇ ਬੰਦ ਹੋ ਚੁੱਕੇ ਡੂੰਘੇ ਟਿਊਬਵੈੱਲਾਂ ਦੀ ਥਾਂ ਤੇ ਨਵੇਂ ਟਿਊਬਵੈੱਲ ਕਦੋਂ ਤੱਕ ਲਗਾ ਕੇ ਚਾਲੂ ਕਰ ਦਿੱਤੇ ਜਾਣਗੇ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** 280 ਟਿਊਬਵੈੱਲ ਨਾਬਾਰਡ ਸਕੀਮ ਤਹਿਤ ਕਾਰਪੋਰੇਸ਼ਨ ਵੱਲੋਂ ਗੜ੍ਹਸ਼ੰਕਰ ਤਹਿਸੀਲ ਵਿੱਚ ਨਕਾਰਾ ਹੋ ਚੁੱਕੇ ਟਿਊਬਵੈੱਲਾਂ ਦੀ ਥਾਂ ਤੇ 19 ਨਵੇਂ ਬਦਲਵੇਂ ਟਿਊਬਵੈੱਲ ਡਰਿਲ ਕੀਤੇ ਜਾ ਚੁੱਕੇ ਹਨ। ਇਨ੍ਹਾਂ ਵਿੱਚੋਂ 18 ਟਿਊਬਵੈੱਲ ਚਾਲੂ ਕਰ ਦਿੱਤੇ ਗਏ ਹਨ ਅਤੇ ਬਾਕੀ ਰਹਿੰਦਾ 1 ਟਿਊਬਵੈੱਲ ਵੀ ਪਾਵਰਕੋਮ ਵੱਲੋਂ ਬਿਜਲੀ ਦਾ ਕੁਨੈਕਸ਼ਨ ਜਾਰੀ ਹੋਣ ਉਪਰੰਤ ਮਿਤੀ 31.10.2016 ਤੱਕ ਚਾਲੂ ਕਰ ਦਿੱਤਾ ਜਾਵੇਗਾ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ, ਜਿਵੇਂ ਮੰਤਰੀ ਜੀ ਨੇ ਦੱਸਿਆ

** Not recorded as ordered by the Chair.

[ ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ ]

ਹੈ ਕਿ 18 ਟਿਊਬਵੈੱਲ ਚਾਲੂ ਹੋ ਚੁੱਕੇ ਹਨ ਅਤੇ 1 ਟਿਊਬਵੈੱਲ 31.10.2016 ਤੱਕ ਚਾਲੂ ਹੋ ਜਾਵੇਗਾ ਪਰ ਮੰਤਰੀ ਜੀ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਟਿਊਬਵੈੱਲ ਚਾਲੂ ਨਹੀਂ ਹੋਏ, ਤੁਹਾਨੂੰ ਅਫ਼ਸਰਾਂ ਨੇ ਮਿਸਗਾਈਡ ਕੀਤਾ ਹੈ। ਇਕ ਵਾਰ ਤੁਸੀਂ ਦੁਬਾਰਾ ਮਹਿਕਮੇ ਤੋਂ ਚੈੱਕ ਕਰਵਾ ਲਓ।

**ਮੰਤਰੀ :** ਜਿਵੇਂ ਮੈਂਬਰ ਸਾਹਿਬ ਕਹਿੰਦੇ ਹਨ, ਇਹ ਲਾਜ਼ਮੀ ਕਰਵਾ ਦਿੱਤਾ ਜਾਵੇਗਾ।

(ਇਸ ਸਮੇਂ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਹਨ ਅਤੇ ** ** ਨਾਹਰੇ ਲਗਾ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਹੁਣ ਬੈਠ ਵੀ ਜਾਓ, ਬੈਂਸ ਸਾਹਿਬ।

---

## ਮਿਡ–ਡੇ–ਮੀਲ ਸਕੀਮ ਅਧੀਨ ਕੰਮ ਕਰ ਰਹੇ ਰਸੋਈਆਂ ਦੀ ਦਿਹਾੜੀ ਵਧਾਉਣਾ

***2635. ਸਰਦਾਰ ਚਤਿੰਨ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਰਾਜ ਅੰਦਰ ਸਰਕਾਰੀ ਸਕੂਲਾਂ ਵਿੱਚ ਮਿਡ–ਡੇ–ਮੀਲ ਸਕੀਮ ਅਧੀਨ ਸੇਵਾ ਨਿਭਾ ਰਹੇ ਰਸੋਈਆਂ ਨੂੰ ਕੇਵਲ 33/– ਰੁਪਏ ਦਿਹਾੜੀ ਦਿੱਤੀ ਜਾਂਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਨੂੰ ਡੀ.ਸੀ. ਰੇਟ ਤਹਿਤ ਲਿਆ ਕੇ ਇਨ੍ਹਾਂ ਦੀ ਦਿਹਾੜੀ ਦੇ ਰੇਟ ਨੂੰ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਰੇਟ ਕਦੋਂ ਤੱਕ ਵਧਾਇਆ ਜਾਵੇਗਾ?

**ਡਾਕਟਰ ਦਲਜੀਤ ਸਿੰਘ ਚੀਮਾ :** ਜੀ ਨਹੀਂ। ਮਿਡ–ਡੇ–ਮੀਲ ਸਕੀਮ ਅਧੀਨ ਕੁੱਕ–ਕਮ–ਹੈਲਪਰਾਂ ਨੂੰ ਪਾਰਟ ਟਾਈਮ ਤੌਰ ਤੇ ਰੱਖਿਆ ਗਿਆ ਹੈ ਜਿਨ੍ਹਾਂ ਨੂੰ ਮਾਣਭੱਤਾ 1200/– ਰੁਪਏ ਪ੍ਰਤੀ ਮਹੀਨਾ ਦਿੱਤਾ ਜਾਂਦਾ ਹੈ। ਇਸ ਵੇਲੇ ਇਨ੍ਹਾਂ ਦੇ ਮਾਣਭੱਤੇ ਨੂੰ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

** Not recorded as ordered by the Chair.

**ਸਰਦਾਰ ਚਰਿੰਨ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਕ ਮਜ਼ਦੂਰ ਦੀ 33/- ਰੁਪਏ ਮਜ਼ਦੂਰੀ ਸਾਰੇ ਹਿੰਦੁਸਤਾਨ ਵਿਚ ਕਿਤੇ ਵੀ ਨਹੀਂ ਹੈ। ਇਕ ਗਰੀਬ ਮਜ਼ਦੂਰ ਜਿਹੜਾ 7 ਘੰਟੇ ਕੰਮ ਕਰਦਾ ਹੈ। ਉਹ ਸਕੂਲ ਵਿਚ ਭਾਂਡੇ ਮਾਂਜਦਾ ਹੈ ਅਤੇ ਖਾਣਾ ਬਣਾਉਂਦਾ ਹੈ। ਉਸ ਨੂੰ 33/- ਰੁਪਏ ਦਿਹਾੜੀ ਦਿੱਤੀ ਜਾਂਦੀ ਹੈ। ਇਨ੍ਹਾਂ ਦੀ ਮਜ਼ਦੂਰੀ ਵਧਾਉਣੀ ਚਾਹੀਦੀ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਕੇਂਦਰ ਸਰਕਾਰ ਦੀ ਸਕੀਮ ਹੈ ਅਤੇ 60:40 ਦੀ ਰੇਸ਼ੋ ਨਾਲ ਇਹ ਸਕੀਮ ਚੱਲ ਰਹੀ ਹੈ। ਕੇਂਦਰ ਸਰਕਾਰ ਇਸ ਸਕੀਮ ਵਾਸਤੇ 600/- ਰੁਪਿਆ ਭੇਜਦੀ ਹੈ ਅਤੇ 400/- ਰੁਪਿਆ ਸੂਬਾ ਸਰਕਾਰ ਨੇ ਪਾਉਣਾ ਹੈ ਪਰ ਪੰਜਾਬ ਸਰਕਾਰ ਨੇ ਪਹਿਲਾਂ ਹੀ 200/- ਰੁਪਿਆ ਹੋਰ ਆਪਣੇ ਕੋਲੋਂ ਪਾ ਕੇ ਕੁੱਲ 1200/- ਰੁਪਿਆ ਕਰ ਦਿੱਤਾ ਹੈ। ਫਿਰ ਵੀ ਸਾਡੇ ਮੁੱਖ ਮੰਤਰੀ ਸਾਹਿਬ ਨੇ ਕੇਂਦਰ ਸਰਕਾਰ ਨੂੰ ਲਿਖ ਕੇ ਭੇਜਿਆ ਹੈ ਕਿ ਇਨ੍ਹਾਂ ਵਰਕਰਾਂ ਦਾ ਮਾਣਭੱਤਾ ਵਧਾਇਆ ਜਾਵੇ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਕੇਂਦਰ ਸਰਕਾਰ ਸਾਡੇ ਨਾਲ ਸਹਿਮਤ ਹੋਵੇ ਤਾਂ ਕਿ ਇਹ ਮਾਣਭੱਤਾ ਵਧਾਇਆ ਜਾ ਸਕੇ।

(ਇਸ ਸਮੇਂ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਹਨ ਅਤੇ ** ** ਨਾਹਰੇ ਲਗਾ ਰਹੇ ਸਨ। ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ।)

**Mr. Speaker :** Nothing should be recorded. ਬੈਂਸ ਸਾਹਿਬ ਦਾ ਕੋਈ ਵੀ ਲਫ਼ਜ਼ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਚਰਿੰਨ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜੇ ਕਿਸੇ ਸਕੂਲ ਵਿਚ ਦੋ ਬੱਚੇ ਵੀ ਘੱਟ ਜਾਂਦੇ ਹਨ ਤਾਂ ਇਨ੍ਹਾਂ ਕੁੱਕਾਂ ਨੂੰ ਹਟਾ ਦਿੱਤਾ ਜਾਂਦਾ ਹੈ ਪਰ ਜਿਹੜੇ 90-90 ਹਜ਼ਾਰ ਰੁਪਏ ਤਨਖਾਹ ਲੈਂਦੇ ਹਨ ਉਨ੍ਹਾਂ ਵਾਸਤੇ ਕੁਝ ਨਹੀਂ ਕੀਤਾ ਜਾਂਦਾ। ਮੇਰੇ ਹਲਕੇ ਜ਼ਿਲ੍ਹਾ ਮਾਨਸਾ ਵਿਚ 32 ਕੁੱਕ ਹਟਾ ਦਿੱਤੇ ਗਏ ਸਨ। ਮੈਂ ਬੜੀ ਮੁਸ਼ਕਲ ਨਾਲ ਬੇਨਤੀਆਂ ਕਰਕੇ ਉਨ੍ਹਾਂ 32 ਕੁੱਕਾਂ ਨੂੰ ਮੁੜ ਬਹਾਲ ਕਰਵਾਇਆ ਹੈ। ਜੇਕਰ ਅਸੀਂ ਇਨ੍ਹਾਂ ਕੁੱਕਾਂ ਨੂੰ 33/-

** Not recorded as ordered by the Chair.

[ ਸਰਦਾਰ ਚਰਤਿੰਨ ਸਿੰਘ ]

ਰੁਪਏ ਦਿਹਾੜੀ ਵੀ ਨਹੀਂ ਦੇ ਸਕਦੇ ਤਾਂ ਫਿਰ ਕੀ ਬਣੇਗਾ? ਸੋ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਕਿਸੇ ਸਕੂਲ ਵਿਚ ਕੁਝ ਬੱਚੇ ਘੱਟ ਜਾਂਦੇ ਹਨ ਤਾਂ ਕੀ ਇਨ੍ਹਾਂ ਕੁੱਕਾਂ ਨੂੰ ਕੱਢਿਆ ਜਾਵੇਗਾ? ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਕਿ ਇਹ ਸ਼ਰਤ ਬੰਦ ਕੀਤੀ ਜਾਵੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਬਲਬੀਰ ਸਿੰਘ ਸਿੱਧੂ, ਸ਼੍ਰੀ ਤਰਲੋਚਨ ਸਿੰਘ, ਸਰਦਾਰ ਸਾਧੂ ਸਿੰਘ, ਸ਼੍ਰੀਮਤੀ ਹਰਚੰਦ ਕੌਰ ਅਤੇ ਸਰਦਾਰ ਅਜਾਇਬ ਸਿੰਘ ਭੱਟੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**Mr. Speaker :** Please sit down, silence please. Next question.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਵੈੱਲ ਆਫ਼ ਦਿ ਹਾਊਸ ਵਿਚ ਆ ਗਏ ਅਤੇ ; ਸਰਕਾਰ ਵਿਰੋਧੀ ** ** ਨਾਹਰੇ ਲਗਾ ਰਹੇ ਸਨ ਜਿਸ ਕਾਰਨ ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** Please sit down, silence please. ਮੈਂ ਅਗਲੇ ਕੁਐਸਚਨ ਤੇ ਜਾ ਚੁੱਕਾ ਹਾਂ। ਜੋ ਕੁਝ ਵੀ ਤੁਸੀਂ ਪੁੱਛਣਾ ਜਾਂ ਬੋਲਣਾ ਚਾਹੁੰਦੇ ਹੋ ਉਹ ਨੋ-ਕਾਂਫੀਡੈਂਸ ਮੋਸ਼ਨ ਵੇਲੇ ਪੁੱਛ/ਬੋਲ ਲੈਣਾ।(....ਵਿਘਨ, ਸ਼ੋਰ)

---

## ਕਪੂਰਥਲਾ ਤੋਂ ਸੁਭਾਨਪੁਰ-ਬੇਗੋਵਾਲ ਸੜਕ ਦੀ ਮੁਰੰਮਤ/ਚੌੜੀ ਕਰਨਾ

***2600. ਬੀਬੀ ਜਗੀਰ ਕੌਰ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਠੀਕ ਹੈ ਕਿ ਕਪੂਰਥਲਾ ਤੋਂ ਸੁਭਾਨਪੁਰ-ਬੇਗੋਵਾਲ ਤੱਕ 23 ਫੁੱਟੀ ਸੜਕ ਗੁਰਦਾਸਪੁਰ-ਪਠਾਨਕੋਟ ਵੱਲ ਜਾਣ ਵਾਲੀਆਂ ਹੈਵੀ ਗੱਡੀਆਂ ਦੇ ਭਾਰੀ ਰਸ਼ ਕਾਰਨ ਕਈ ਥਾਵਾਂ ਤੋਂ ਟੁੱਟ ਚੁੱਕੀ ਹੈ;

(ਅ) ਕੀ ਇਹ ਵੀ ਠੀਕ ਹੈ ਕਿ ਇਹ ਸੜਕ ਘੱਟ ਚੌੜੀ ਹੋਣ ਕਾਰਨ ਇੱਥੇ ਸਕੂਲੀ ਬੱਚਿਆਂ ਦੀਆਂ ਗੱਡੀਆਂ ਅਤੇ ਹੋਰ ਆਮ ਗੱਡੀਆਂ

---

** Not recorded as ordered by the Chair.

ਦੇ ਅਨੇਕਾਂ ਸੜਕੀ ਹਾਦਸੇ ਵਾਪਰਦੇ ਰਹਿੰਦੇ ਹਨ;

(ੲ) ਜੇਕਰ ਉਪਰੋਕਤ ਭਾਗ (ੳ) ਅਤੇ (ਅ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਇਸ ਸੜਕ ਨੂੰ ਚੌੜੀ ਕਰਨ ਅਤੇ ਹੈਵੀ ਗੱਡੀਆਂ ਤੇ ਹੋਰ ਆਵਾਜਾਈ ਦੇ ਰਸ਼ ਨੂੰ ਧਿਆਨ ਵਿੱਚ ਰੱਖਦੇ ਹੋਏ ਸਰਕਾਰ ਵੱਲੋਂ ਕੀ ਉਪਰਾਲੇ ਕੀਤੇ ਗਏ ਹਨ, ਵਿਸਥਾਰ ਸਹਿਤ ਦੱਸਿਆ ਜਾਵੇ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ,

(ੳ) ਜੀ ਹਾਂ, ਬੇਗੋਵਾਲ-ਸੁਭਾਨਪੁਰ-ਕਪੂਰਥਲਾ ਸੜਕ ਉਪਰ ਪਠਾਨਕੋਟ ਅਤੇ ਮੀਰਥਲ ਕੁਆਇਰੀ ਤੋਂ ਬਿਲਡਿੰਗ ਮਟੀਰੀਅਲ (ਰੇਤਾਂ, ਬਜਰੀ ਆਦਿ) ਲਿਆਂਦਾ ਜਾਂਦਾ ਹੈ। ਇਹ ਮਟੀਰੀਅਲ ਓਵਰਲੋਡਿਡ ਮਲਟੀ ਐਕਸਲ ਟਰਾਲਿਆਂ ਰਾਹੀਂ ਢੋਇਆ ਜਾਂਦਾ ਹੈ। ਸੜਕ ਇੰਨੇ ਜ਼ਿਆਦਾ ਭਾਰ ਲਈ ਡਿਜ਼ਾਈਨ ਨਹੀਂ ਕੀਤੀ ਗਈ ਹੈ। ਜਿਸ ਕਾਰਨ ਇਹ ਸੜਕ ਕਈ ਜਗ੍ਹਾ ਤੋਂ ਟੁੱਟ ਗਈ ਹੈ।

(ਅ) ਜੀ ਹਾਂ, ਇਹ ਸੜਕ ਘੱਟ ਚੌੜੀ ਹੋਣ ਕਰਕੇ ਇਸ ਉਪਰ ਹਾਦਸਾ ਹੋਣ ਦੀ ਸੰਭਾਵਨਾ ਬਣੀ ਰਹਿੰਦੀ ਹੈ।

(ੲ) ਭਾਰਤ ਸਰਕਾਰ ਵਲੋਂ ਸੀ.ਆਰ.ਐਫ (ਸੈਂਟਰਲ ਰੋਡ ਫੰਡਜ਼) ਸਕੀਮ ਸਾਲ 2016-17 ਅਧੀਨ ਕਪੂਰਥਲਾ-ਸੁਭਾਨਪੁਰ ਸੜਕ ਬਾਬਤ ਰਕਮ 1650.00 ਲੱਖ ਰੁਪਏ ਸਬੰਧੀ ਸਿਧਾਂਤਕ ਤੌਰ ਤੇ ਪ੍ਰਵਾਨਗੀ ਪ੍ਰਾਪਤ ਹੋ ਚੁੱਕੀ ਹੈ। ਭਾਰਤ ਸਰਕਾਰ ਤੋਂ ਪ੍ਰਬੰਧਕੀ ਪ੍ਰਵਾਨਗੀ ਪ੍ਰਾਪਤ ਹੋਣ ਉਪਰੰਤ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

ਬਾਕੀ ਸੈਕਸ਼ਨ ਸੁਭਾਨਪੁਰ-ਨਡਾਲਾ-ਬੇਗੋਵਾਲ ਤੋਂ ਰੜਾ ਮੋੜ ਤੱਕ 32.16 ਕਿ.ਮੀ ਲੰਬਾਈ ਦੀ ਸੜਕ ਨੂੰ 23 ਤੋਂ 33 ਫੁੱਟ ਚੌੜਾ ਕਰਨ ਲਈ ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਦੇ ਹੁਕਮ ਮੁਤਾਬਕ ਵਿਸਤ੍ਰਿਤ ਤਖ਼ਮੀਨਾ ਬਾਬਤ ਲਾਗਤ 4179.11 ਲੱਖ ਰੁਪਏ ਦਾ ਤਿਆਰ ਕਰਵਾਇਆ ਜਾ ਰਿਹਾ ਹੈ।

**ਬੀਬੀ ਜਗੀਰ ਕੌਰ :** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਦੀ ਹਾਂ ਕਿ ਜਿਨ੍ਹਾਂ ਨੇ ਇਹ ਮੈਟਰ ਬੜਾ ਸੀਰੀਅਸਲੀ ਲਿਆ ਹੈ। ਮੈਨੂੰ ਇਸ ਗੱਲ ਦੀ ਵੀ ਬੜੀ ਖੁਸ਼ੀ ਹੈ ਕਿ ਕਪੂਰਥਲਾ ਤੋਂ ਸੁਭਾਨਪੁਰ-ਬੇਗੋਵਾਲ ਤੱਕ 1650.00 ਲੱਖ ਰੁਪਿਆ ਲਗਾ ਕੇ ਪ੍ਰਵਾਨਗੀ ਦਿੱਤੀ

[ ਬੀਬੀ ਜਗੀਰ ਕੌਰ ]

ਹੈ ਤੇ ਮੈਂ ਮਾਨਯੋਗ ਮੁੱਖ ਮੰਤਰੀ, ਪੰਜਾਬ ਦੀ ਵੀ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਕੇਸ ਨੂੰ ਬੜੀ ਸ਼ਿੱਦਤ ਨਾਲ ਲੈ ਕੇ ਆਪਣੇ ਦਫ਼ਤਰ ਵਿੱਚ ਮੰਗਵਾਇਆ। ਮੈਂ ਮਹਿਕਮੇ ਦੀ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਸਹੀ ਰਿਪੋਰਟ ਲੈ ਕੇ ਮੰਤਰੀ ਜੀ ਨੂੰ ਜਾਣਕਾਰੀ ਦਿੱਤੀ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦੀ ਹਾਂ ਕਿ ਇਹ ਕੰਮ ਮਾਨਯੋਗ ਸੀ.ਐਮ ਸਾਹਿਬ ਨਾਲ ਇਹ ਮੈਟਰ ਟੇਕ-ਅੱਪ ਕਰਕੇ ਪਹਿਲ ਦੇ ਅਧਾਰ ਤੇ ਕਰਵਾਇਆ ਜਾਵੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਵੈੱਲ ਆਫ਼ ਦਿ ਹਾਊਸ ਵਿਚ ਖੜ੍ਹੇ ਹੋ ਕੇ ਸਰਕਾਰ ਵਿਰੋਧੀ ** ** ਨਾਹਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** Please sit down, silence please. (interruptions)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਆਪਣਾ ਸਵਾਲ ਪੁੱਟ ਕਰਨ ਲਈ ਆਪਣੀ ਸੀਟ ਤੇ ਚਲੇ ਗਏ।)

---

## ਡਾਕਟਰਾਂ ਦੀ ਟਰਾਂਸਫਰ ਕਰਨਾ

***2564. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਸਾਲ 2015 ਅਤੇ 2016 ਦੌਰਾਨ ਟਰਾਂਸਫਰ ਕੀਤੇ ਗਏ ਡਾਕਟਰਾਂ ਦੀ ਵੱਖ-ਵੱਖ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਟਰਾਂਸਫਰਾਂ ਸਬੰਧੀ ਸਰਕਾਰ ਦੁਆਰਾ ਕੀ ਵਿਧੀ ਅਪਣਾਈ ਗਈ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਸ਼੍ਰੀਮਾਨ ਜੀ, ਸਾਲ 2015 ਦੌਰਾਨ 385 ਅਤੇ ਸਾਲ 2016 ਦੌਰਾਨ 570 ਡਾਕਟਰਾਂ ਦੀ ਟਰਾਂਸਫਰ ਕੀਤੀ ਗਈ ਹੈ। ਇਹ ਟਰਾਂਸਫਰਾਂ ਰਾਜ ਦੀਆਂ ਸਿਹਤ ਸੰਸਥਾਵਾਂ ਵਿੱਚ ਮਰੀਜ਼ਾਂ ਨੂੰ ਵਧੀਆ ਸਿਹਤ ਸਹੂਲਤਾਂ ਪ੍ਰਦਾਨ ਕਰਨ ਦੇ ਮੰਤਵ ਨੂੰ ਮੁੱਖ ਰੱਖਦੇ ਹੋਏ ਕੀਤੀਆਂ ਗਈਆਂ ਹਨ। (ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਵੈੱਲ ਆਫ਼ ਦਿ ਹਾਊਸ ਵਿਚ ਖੜ੍ਹੇ ਹੋ ਕੇ ਸਰਕਾਰ ਵਿਰੋਧੀ ** ** ਨਾਹਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

---

** Not recorded as ordered by the Chair.

**Mr. Speaker :** Please go to your seats. No Confidence Motion ਤੇ ਬੋਲ ਲੈਣਾ। ਸਰਦਾਰ ਧਰਮਸੋਤ ਜੀ, can I compel the Government to give a statement ? ਮੈਂ ਇਸ ਬਾਰੇ ਕਹਿ ਨਹੀਂ ਸਕਦਾ ਹਾਂ। ਮੈਂ ਗੌਰਮਿੰਟ ਨੂੰ ਕੰਪੈੱਲ ਨਹੀਂ ਕਰ ਸਕਦਾ ਹਾਂ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਵੈੱਲ ਆਫ਼ ਦਿ ਹਾਊਸ ਵਿੱਚੋਂ ਵਾਪਸ ਆਪਣੀਆਂ ਸੀਟਾਂ ਤੇ ਚਲੇ ਗਏ।)

**Mr. Speaker :** Thank you.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ, ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਮੋਫਰ ਸਾਹਿਬ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਤਾਂ ਖੜ੍ਹਾ ਹਾਂ ਪਰ ਮੰਤਰੀ ਜੀ ਵਲੋਂ ਜਵਾਬ ਹੀ ਨਹੀਂ ਆਇਆ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਸਰਦਾਰ ਸਾਧੂ ਸਿੰਘ, ਸ਼੍ਰੀ ਤਰਲੋਚਨ ਸਿੰਘ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਬਿਨਾਂ ਆਗਿਆ ਬੋਲ ਰਹੇ ਸਨ। ਸਦਨ ਵਿੱਚ ਕਾਫੀ ਸ਼ੋਰ ਸੀ ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**Mr. Speaker :** Please sit down now.(interruptions) This is not Zero Hour.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ....(....ਵਿਘਨ, ਸ਼ੋਰ) ਜਿਆਨੀ ਜੀ, ਧਿਆਨ ਦਿਉ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਸਰਦਾਰ ਸਾਧੂ ਸਿੰਘ, ਸ਼੍ਰੀ ਤਰਲੋਚਨ ਸਿੰਘ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਬਿਨਾਂ ਆਗਿਆ ਬੋਲ ਰਹੇ ਸਨ। ਸਦਨ ਵਿੱਚ ਕਾਫੀ ਸ਼ੋਰ ਸੀ ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**Mr. Speaker :** Please sit down now.(interruptions) ਆਪਾਂ ਨੋ-ਕਾਂਫੀਡੈਂਸ ਮੋਸ਼ਨ ਵੀ ਲੈਣਾ ਹੈ। ਮੋਫਰ ਸਾਹਿਬ, ਤੁਸੀਂ ਸ਼ੁਰੂ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਉਹ ਸੁਣਦੇ ਹੀ ਨਹੀਂ ਜੀ।

**ਮਾਨਯੋਗ ਸਪੀਕਰ :** (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਇਹ ਬੈਠਣਗੇ ਤਾਂ ਹੀ ਸੁਣਨਗੇ। Please sit down now.(interruptions)

**ਮੰਤਰੀ :** ਸਪੀਕਰ ਸਾਹਿਬ, ਲੋਕਾਂ ਨੂੰ ਸਿਹਤ ਸੇਵਾਵਾਂ ਦੇਣ ਨੂੰ ਮੁੱਖ ਰੱਖਦੇ ਹੋਏ ਪੰਜਾਬ ਵਿੱਚ 100 ਹਸਪਤਾਲਾਂ ਵਿੱਚ ਡਾਕਟਰ ਲਗਾ ਕੇ ਸਿਹਤ ਸੇਵਾਵਾਂ ਦੀ ਸਹੂਲਤ ਲੋਕਾਂ ਨੂੰ ਦਿੱਤੀ ਜਾਵੇਗੀ।(....ਵਿਘਨ, ਸ਼ੋਰ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਗਲਤ ਗੱਲ ਕਰ ਰਹੇ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਸਰਦਾਰ ਸਾਧੂ ਸਿੰਘ ਅਤੇ ਸ਼੍ਰੀ ਤਰਲੋਚਨ ਸਿੰਘ ਬਿਨਾਂ ਆਗਿਆ ਬੋਲ ਰਹੇ ਸਨ। ਸਦਨ ਵਿੱਚ ਕਾਫੀ ਸ਼ੋਰ ਸੀ ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**Mr. Speaker :** Please sit down now. ਤੁਹਾਡਾ ਪੁਆਇੰਟ ਆ ਗਿਆ ਹੈ।(....ਵਿਘਨ, ਸ਼ੋਰ)

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਸੀ.ਐਮ. ਸਾਹਿਬ ਜਵਾਬ ਦੇਣ ਕਿ ਗਰੀਬ ਦੀ ਦਿਹਾੜੀ ਵਧੇਗੀ।(....ਵਿਘਨ, ਸ਼ੋਰ)

**Mr. Speaker :** Please sit down now.(interruptions) ਨਾਗਰਾ ਜੀ, ਬੈਠ ਜਾਉ। This is not Zero Hour. ਇਹ ਕੋਈ ਜ਼ੀਰੋ ਆਵਰ ਥੋੜ੍ਹਾ ਹੈ ਕਿ ਮੈਂ ਟਾਈਮ ਦੇ ਦੇਵਾਂ।(....ਵਿਘਨ, ਸ਼ੋਰ) ਹਾਂ ਜੀ, ਮੋਫਰ ਸਾਹਿਬ।

**ਸਰਦਾਰ ਸਾਧੂ ਸਿੰਘ :** ਪਹਿਲਾਂ ਸਾਡੇ ਸਵਾਲ ਦਾ ਜਵਾਬ ਦਿੱਤਾ ਜਾਵੇ (....ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਇਸ ਦਾ ਕੋਈ ਜਵਾਬ ਹੀ ਨਹੀਂ ਹੈ (....ਵਿਘਨ, ਸ਼ੋਰ)

**ਸਰਦਾਰ ਸਾਧੂ ਸਿੰਘ :** ਫਿਰ ਵਿਧਾਨ ਸਭਾ ਕਿਸ ਵਾਸਤੇ ਹੈ? ਜੇ ਗਰੀਬ

ਦੀ ਹੀ ਗੱਲ ਨਹੀਂ ਕਰ ਸਕਦੇ। (....ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਜੀ। According to rules ਜਦੋਂ ਟਾਈਮ ਆਵੇਗਾ, ਉਦੋਂ ਕਹਿ ਲੈਣਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ। ਸਦਨ ਵਿੱਚ ਕਾਫੀ ਸ਼ੋਰ ਸੀ ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਚੀਮਾ ਸਾਹਿਬ, ਕਹਿ ਦਿਉ ਕਿ 200/- ਰੁਪਿਆ ਦੇ ਦੇਵਾਂਗੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਰਕਾਰ ਵਿਰੋਧੀ ** ** ਨਾਹਰੇ ਮਾਰਦੇ ਹੋਏ ਵੈੱਲ ਆਫ਼ ਦਿ ਹਾਊਸ ਵਿੱਚ ਆ ਗਏ। ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ। ਕੀ ਇਹ ਕੋਈ ਗੱਲ ਹੈ? ਇਸ ਸਮੇਂ ਲਿਆਉਣ ਦਾ ਇਹ ਕੋਈ ਇਸ਼ੂ ਹੈ?(....ਵਿਘਨ, ਸ਼ੋਰ) ਨੋ-ਕਾਂਫੀਡੈਂਸ ਮੋਸ਼ਨ ਆਉਣਾ ਹੈ ਤੁਸੀਂ ਉਦੋਂ ਕਹਿ ਲੈਣਾ।(....ਵਿਘਨ, ਸ਼ੋਰ) ਤੁਹਾਡਾ ਨੋਟਿਸ ਆ ਗਿਆ, ਸਟੇਟਮੈਂਟ ਆ ਗਈ, ਰਿਕਾਰਡ ਤੇ ਵੀ ਆ ਗਿਆ। ** ਨਾਹਰੇ ਰਿਕਾਰਡ ਨਾ ਕੀਤੇ ਜਾਣ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਤੋਂ ਇਲਾਵਾ ਬਾਕੀ ਮੈਂਬਰ ਵੈੱਲ ਆਫ਼ ਦਿ ਹਾਊਸ ਵਿਚ ** ** ਨਾਹਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਤੁਹਾਡਾ ਨੋਟਿਸ ਆ ਗਿਆ, ਤੁਹਾਡੀ ਸਟੇਟਮੈਂਟ ਰਿਕਾਰਡ ਤੇ ਆ ਗਈ ਹੈ। ਤੁਸੀਂ ਨੋ-ਕਾਂਫੀਡੈਂਸ ਮੋਸ਼ਨ ਤੇ ਜਿੰਨਾ ਮਰਜ਼ੀ ਬੋਲ ਲੈਣਾ। ਇਸ ਗੱਲ ਦੇ ਉਤੇ ਤਾਂ ਨਾ ਬੋਲੋ। I can't compel the Government. ਜੇ ਤੁਸੀਂ ਮੇਰੀ ਥਾਂ ਤੇ ਹੋਵੋ ਤਾਂ ਕੀ ਤੁਸੀਂ ਕੰਪੈਲ ਕਰ ਸਕਦੇ ਹੋ?(....ਵਿਘਨ, ਸ਼ੋਰ) You are wasting the time of the House. ਕੋਈ ਗੱਲ ਤਾਂ ਹੈ ਨਹੀਂ।(....ਵਿਘਨ, ਸ਼ੋਰ) What can I do? ਸਟੇਟਮੈਂਟ ਦੇਣ ਲਈ ਮੈਂ ਕੰਪੈਲ

** Not recorded as ordered by the Chair.

ਨਹੀਂ ਕਰ ਸਕਦਾ। ਇਸ ਕਰਕੇ please, go to your seats.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਤੋਂ ਇਲਾਵਾ ਬਾਕੀ ਮੈਂਬਰ ਵੈੱਲ ਆਫ਼ ਦਿ ਹਾਊਸ ਵਿਚ ** ** ਨਾਹਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ)

**Mr. Speaker :** Nothing should be recorded whosoever speaks without my permission. ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਗਿਆ ਐਕਸਪੰਜ ਕਰ ਦਿੱਤਾ ਜਾਵੇ।

---

## DHARNA

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਬਲਬੀਰ ਸਿੰਘ ਸਿੱਧੂ, ਰਾਣਾ ਗੁਰਜੀਤ ਸਿੰਘ, ਸ਼੍ਰੀ ਤਰਲੋਚਨ ਸਿੰਘ, ਸ਼੍ਰੀਮਤੀ ਚਰਨਜੀਤ ਕੌਰ ਬਾਜਵਾ ਅਤੇ ਸਰਦਾਰ ਹਰਦਿਆਲ ਸਿੰਘ ਕੰਬੋਜ ਮਿਡ ਡੇਅ ਮੀਲ ਅਧੀਨ ਸੇਵਾ ਨਿਭਾ ਰਹੇ ਰਸੋਈਆਂ ਨੂੰ ਦਿੱਤੀ ਜਾ ਰਹੀ ਕੇਵਲ 33/- ਰੁ: ਦੀ ਦਿਹਾੜੀ ਨੂੰ ਡੀ.ਸੀ. ਰੇਟ ਤਹਿਤ ਵਧਾਉਣ ਸਬੰਧੀ ਪੁੱਛੇ ਗਏ ਪ੍ਰਸ਼ਨ ਨੰ: 2635 ਦੇ ਮੁੱਦੇ ਤੇ ** ** ਨਾਹਰੇ ਲਗਾਉਂਦੇ ਹੋਏ ਵੈੱਲ ਆਫ਼ ਦਿ ਹਾਊਸ ਵਿਚ ਧਰਨਾ ਲਗਾ ਕੇ ਬੈਠ ਗਏ ਜਦਕਿ ਬਾਕੀ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** Please, go to your seats. There is no provision in this regard. ਇਹ ਸਟੇਟਮੈਂਟ ਦੇਣ ਦਾ ਟਾਈਮ ਨਹੀਂ ਹੈ। ਮੋਫਰ ਸਾਹਿਬ, ਤੁਸੀਂ ਬੋਲੋ।

---

## STARRED QUESTIONS AND ANSWERS *(Resumption)*

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਇਹ ਚੰਗੀਆਂ ਸਿਹਤ ਸੁਵਿਧਾਵਾਂ ਦੀ ਗੱਲ ਕਰ ਰਹੇ ਹਨ ਜਦਕਿ ਸਾਰੀਆਂ

** Not recorded as ordered by the Chair.

ਡਿਸਪੈਂਸਰੀਆਂ ਵਿਹਲੀਆਂ ਪਈਆਂ ਹਨ। ਮੈਨੂੰ ਇਹ ਦੱਸਿਆ ਜਾਵੇ ਕਿ ਰੂਰਲ ਡਿਸਪੈਂਸਰੀਆਂ ਵਿੱਚ ਕਿੰਨੇ ਡਾਕਟਰ ਹਨ?

**ਮੰਤਰੀ :** ਤੁਸੀਂ ਪੁੱਛਿਆ ਸੀ ਕਿ ਪੋਸਟਾਂ ਕਿੰਨੀਆਂ ਹਨ? ਉਸ ਦੀ ਗਿਣਤੀ ਤੁਹਾਨੂੰ ਦੱਸ ਦਿੱਤੀ ਹੈ। ਫਿਰ ਤੁਸੀਂ ਪੁੱਛਿਆ ਹੈ ਕਿ ਇਸ ਦੀ ਪਾਲਿਸੀ ਕੀ ਹੈ? ਪੰਜਾਬ ਸਰਕਾਰ ਨੇ ਚੰਗੀਆਂ ਸਿਹਤ ਸਹੂਲਤਾਂ ਦੇਣ ਲਈ ਪਿੰਡਾਂ ਵਿੱਚ ਡਾਕਟਰ ਪੂਰੇ ਕੀਤੇ ਹਨ ਤੇ ਡਾਕਟਰਾਂ ਦੀ ਘਾਟ ਪੂਰੀ ਕਰਨ ਲਈ ਡਾਕਟਰਾਂ ਦੀ ਭਰਤੀ ਦੀ ਪ੍ਰਕ੍ਰਿਆ ਜਾਰੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਪਟਿਆਲਾ ਦੇ ਮਾਤਾ ਕੌਸ਼ੱਲਿਆ ਹਸਪਤਾਲ ਵਿੱਚ ਦੋ ਡਾਕਟਰ ਕਿੰਨੇ ਸਮੇਂ ਤੋਂ ਬੈਠੇ ਹਨ?

**Mr. Speaker:** Mr. Mofar, please address the Chair.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਦੱਸ ਹੀ ਨਹੀਂ ਰਹੇ ਜੀ। ਇਨ੍ਹਾਂ ਨੇ ਮਾਤਾ ਕੌਸ਼ੱਲਿਆ ਹਸਪਤਾਲ ਵਿੱਚ ਵਧੀਆ ਸਿਹਤ ਸੁਵਿਧਾਵਾਂ ਵਾਸਤੇ ਦੋ ਅੱਖਾਂ ਦੇ ਡਾਕਟਰ ਲਾਏ ਹਨ, ਉਹ ਛੇ-ਛੇ ਸਾਲ ਦੇ ਉੱਥੇ ਹੀ ਬੈਠੇ ਹਨ। ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਉਹ ਉੱਥੇ ਹੀ ਬੈਠੇ ਰਹਿਣਗੇ?

**ਮੰਤਰੀ :** ਜਿਹੜਾ ਡਾਕਟਰ ਚੰਗਾ ਕੰਮ ਕਰ ਰਿਹਾ ਹੈ, ਚੰਗੀ ਓ.ਪੀ.ਡੀ. ਕਰ ਰਿਹਾ ਹੈ ਤਾਂ ਠੀਕ ਹੈ। ਇਹ ਜ਼ਰੂਰੀ ਨਹੀਂ ਕਿ ਉਸ ਨੂੰ ਇੱਕ ਜਗ੍ਹਾ ਤੇ ਛੇ ਸਾਲ ਜਾਂ ਇਸ ਤੋਂ ਜ਼ਿਆਦਾ ਨਾ ਰਹਿਣ ਦਿੱਤਾ ਜਾਵੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਉਹ ਤਾਂ ਉੱਥੇ ਰਹਿੰਦਾ ਹੀ ਨਹੀਂ ਹੈ ਜੀ, ਉਹ ਛੁੱਟੀ ਤੇ ਹੈ।ਉਹ ਛੇ ਸਾਲਾਂ ਤੋਂ ਛੁੱਟੀ ਤੇ ਹੀ ਚੱਲ ਰਿਹਾ ਹੈ। ਇਹ ਤਾਂ ਸਿਰਫ਼ ਕਾਗਜ਼ਾਂ ਵਿੱਚ ਹੀ ਰੱਖਿਆ ਹੋਇਆ ਹੈ।

**ਮਾਨਯੋਗ ਸਪੀਕਰ :** ਅਗਲਾ ਪ੍ਰਸ਼ਨ। (....ਵਿਘਨ, ਸ਼ੋਰ)

---

## ਸਮੇਂ ਤੋਂ ਪਹਿਲਾਂ ਟੁੱਟਣ ਵਾਲੀਆਂ ਲਿੰਕ ਸੜਕਾਂ ਸਬੰਧੀ ਜ਼ਿੰਮੇਵਾਰੀ ਫਿਕਸ ਕਰਨਾ

***2540. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

[ ਸਰਦਾਰ ਇਕਬਾਲ ਸਿੰਘ ਝੂੰਦਾਂ ]

(ੳ) ਕੀ ਰਿਪੇਅਰ ਕੀਤੀਆਂ ਜਾਂਦੀਆਂ ਲਿੰਕ ਸੜਕਾਂ ਦੀ ਮਿਆਦ ਸਬੰਧੀ ਕੋਈ ਠੋਸ ਨਿਯਮ ਹੁੰਦੇ ਹਨ, ਜੇਕਰ ਹਾਂ ਤਾਂ ਕੀ ਸਮੇਂ ਤੋਂ ਪਹਿਲਾਂ ਟੁੱਟ ਜਾਣ ਵਾਲੀਆਂ ਸੜਕਾਂ ਲਈ ਸਬੰਧਿਤ ਠੇਕੇਦਾਰਾਂ ਜਾਂ ਅਫ਼ਸਰਾਂ ਦੀ ਜ਼ਿੰਮੇਵਾਰੀ ਤੈਅ ਕੀਤੀ ਜਾਂਦੀ ਹੈ?

(ਅ) ਕੀ ਇਹ ਠੀਕ ਹੈ ਕਿ ਉਪਰੋਕਤ ਵਰਣਿਤ ਸੜਕਾਂ ਦੇ ਬਰਮ ਸੜਕਾਂ ਨਾਲੋਂ ਉੱਚੇ ਹੋਣ ਕਾਰਨ ਸੜਕਾਂ ਟੁੱਟਦੀਆਂ ਹਨ? ਜੇਕਰ ਅਜਿਹਾ ਹੋਵੇ ਤਾਂ ਬਰਮਾਂ ਨੂੰ ਸੜਕਾਂ ਤੋਂ ਨੀਵੇਂ ਕਰਨ ਸਬੰਧੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ? ਜੇਕਰ ਹੈ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਤੋਤਾ ਸਿੰਘ :** (ੳ) ਡਿਜ਼ਾਇਨ ਅਨੁਸਾਰ ਬਣੀਆਂ ਲਿੰਕ ਸੜਕਾਂ ਦੀ ਰਿਪੇਅਰ ਕਰਨ ਸਮੇਂ ਪਾਈ ਜਾਂਦੀ ਪ੍ਰੀਮਿਕਸ ਕਾਰਪੈਟ ਦੀ ਮਿਆਦ 5 ਸਾਲ ਹੁੰਦੀ ਹੈ। ਨਿਰਧਾਰਤ ਸਪੈਸਿਫਿਕੇਸ਼ਨਾਂ ਤੋਂ ਘਟੀਆ ਕੰਮ ਕਰਨ ਦੀ ਸੂਰਤ ਵਿੱਚ ਸਬੰਧਿਤ ਠੇਕੇਦਾਰਾਂ ਅਤੇ ਅਫ਼ਸਰਾਂ ਦੀ ਬਕਾਇਦਾ ਜ਼ਿੰਮੇਵਾਰੀ ਤੈਅ ਕੀਤੀ ਜਾਂਦੀ ਹੈ।

(ਅ) ਇਹ ਠੀਕ ਹੈ ਕਿ ਸੜਕਾਂ ਦੇ ਬਰਮ ਉੱਚੇ ਹੋਣ ਤੇ ਮੀਂਹ ਦਾ ਪਾਣੀ ਖੜ੍ਹਾ ਰਹਿਣ ਕਾਰਨ ਸੜਕਾਂ ਟੁੱਟਦੀਆਂ ਹਨ। ਸੜਕਾਂ ਦੀ ਸਪੈਸ਼ਲ ਰਿਪੇਅਰ ਦੌਰਾਨ ਬਰਮ ਬਣਾਉਣ ਦਾ/ਮੇਨਟੇਨ ਕਰਨ ਦਾ ਕੰਮ ਵੀ ਨਾਲ ਹੀ ਕੀਤਾ ਜਾਂਦਾ ਹੈ। (....ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਰੰਧਾਵਾ ਜੀ, ਇਹ ਸਟੇਜ ਨਹੀਂ ਹੈ। ਤੁਹਾਡਾ ਨੋ-ਕਾਂਫੀਡੈਂਸ ਮੋਸ਼ਨ ਆਉਣਾ ਹੈ, ਉਥੇ ਜੋ ਮਰਜ਼ੀ ਕਹਿ ਲੈਣਾ।(....ਵਿਘਨ, ਸ਼ੋਰ) ਮੈਂ ਕਿਸੇ ਨੂੰ ਪ੍ਰੋਟੈਕਟ ਨਹੀਂ ਕਰ ਰਿਹਾ। ਮੈਂ according to the procedure ਚੱਲ ਰਿਹਾ ਹਾਂ।(....ਵਿਘਨ, ਸ਼ੋਰ) Please go to your seats.

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਸੜਕਾਂ ਦੀ ਪੰਜ ਸਾਲ ਦੀ ਮਿਆਦ ਹੁੰਦੀ ਹੈ ਅਤੇ ਸੜਕਾਂ ਦੀ ਸਪੈਸ਼ਲ ਰਿਪੇਅਰ ਦੌਰਾਨ ਬਰਮਜ਼ ਦੀ ਰਿਪੇਅਰ ਕੀਤੀ ਜਾਂਦੀ ਹੈ। ਮੇਰੀ ਮੰਤਰੀ ਜੀ ਨੂੰ ਗੁਜ਼ਾਰਿਸ਼ ਹੈ ਕਿ ਗੱਲ ਸੜਕ ਬਣਾਉਣ ਦੀ ਨਹੀਂ ਹੈ, ਨਿਯਮ ਲਾਗੂ ਕਰਨ ਦੀ ਹੈ। ਜਿਹੜੇ ਤੁਹਾਡੇ ਨਿਯਮ ਬਣੇ ਹੋਏ ਹਨ, ਉਹ ਸਹੀ

ਢੰਗ ਨਾਲ ਲਾਗੂ ਨਹੀਂ ਹੋ ਰਹੇ। ਇਸ ਬਾਰੇ ਠੋਸ ਨਿਯਮ ਬਣਾਏ ਜਾਣ। ਬਰਮ ਬਹੁਤ ਉੱਚੇ ਹੋ ਗਏ ਹਨ, ਇਹ ਸੜਕ ਤੋਂ ਨੀਵੇਂ ਰਹਿਣ ਤਾਂ ਕਿ ਸੜਕ ਨਾ ਟੁੱਟੇ ਅਤੇ ਸੜਕਾਂ ਆਪਣੀ ਮਿਆਦ ਪੂਰੀ ਕਰ ਸਕਣ। ਦੂਸਰਾ, ਮੇਰਾ ਇਹ ਸਵਾਲ ਹੈ ਕਿ .....

**ਮਾਨਯੋਗ ਸਪੀਕਰ :** ਨਹੀਂ ਜੀ, ਇੱਕ ਸਮੇਂ ਇੱਕ ਸਪਲੀਮੈਂਟਰੀ ਪੁੱਛੋ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਅਤੇ ਅਜ਼ਾਦ ਮੈਂਬਰ, ਸ਼੍ਰੀ ਰਜਨੀਸ਼ ਕੁਮਾਰ ਵੈੱਲ ਆਫ਼ ਦਿ ਹਾਊਸ ਵਿੱਚੋਂ ਆਪਣੀਆਂ ਸੀਟਾਂ ਤੇ ਵਾਪਸ ਆ ਗਏ।)

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, (ੳ) ਅਤੇ (ਅ) ਦੋ ਭਾਗ ਹਨ। ਮੈਂ ਹਾਲੇ ਇੱਕੋ ਸਪਲੀਮੈਂਟਰੀ ਕੀਤੀ ਹੈ।

**ਮਾਨਯੋਗ ਸਪੀਕਰ :** ਦੂਸਰੀ ਸਪਲੀਮੈਂਟਰੀ ਫਿਰ ਦੇ ਦਿਆਂਗੇ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਬਰਮਾਂ ਵਾਲੀ ਗੱਲ ਠੀਕ ਹੈ। ਜਦੋਂ ਕਿਸਾਨ ਝੋਨਾ ਬੀਜਦੇ ਹਨ ਤਾਂ ਮਿੱਟੀ ਚੁੱਕ ਕੇ ਬਰਮਾਂ ਤੇ ਪਾ ਦਿੰਦੇ ਹਨ, ਇਸ ਨਾਲ ਜਿਹੜੀਆਂ ਪਿੰਡਾਂ ਦੀਆਂ ਲਿੰਕ ਸੜਕਾਂ ਹਨ, ਉਨ੍ਹਾਂ ਦਾ ਕਿਨਾਰਾ ਉੱਚਾ ਹੋ ਜਾਂਦਾ ਹੈ। ਜਦੋਂ ਮੀਂਹ ਪੈਂਦਾ ਹੈ, ਸਾਰੀ ਸੜਕ ਪਾਣੀ ਨਾਲ ਭਰ ਜਾਂਦੀ ਹੈ। ਇਸ ਵਾਸਤੇ ਅਸੀਂ ਹਦਾਇਤਾਂ ਵੀ ਦਿੱਤੀਆਂ ਹਨ ਕਿ ਐਸ.ਡੀ.ਐਮ. ਜਾਂ ਤਹਿਸੀਲਦਾਰ ਚੈੱਕ ਕਰਨ ਅਤੇ ਜਿਹੜੇ ਬਰਮ ਉੱਚੇ ਹਨ, ਉਹ ਜੇ.ਸੀ.ਬੀ. ਮਸ਼ੀਨਾਂ ਨਾਲ ਨੀਵੇਂ ਕੀਤੇ ਜਾਣ।

(ਇਸ ਸਮੇਂ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ** ** ਨਾਹਰੇ ਮਾਰਦੇ ਹੋਏ ਵੈੱਲ ਆਫ਼ ਦਿ ਹਾਊਸ ਵਿੱਚ ਆ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਨਹੀਂ ਜੀ, according to procedure ਇਹ ਮਤਾ ਨਹੀਂ ਆ ਸਕਦਾ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪਰਗਟ ਸਿੰਘ ਵੀ ਵੈੱਲ ਆਫ਼ ਦਿ ਹਾਊਸ ਵਿੱਚ ਆ ਗਏ। ਇੰਡੀਅਨ ਨੈਸ਼ਨਲ ਕਾਂਗਰਸ

---

** Not recorded as ordered by the Chair.

[ ਮਾਨਯੋਗ ਸਪੀਕਰ ]

ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਮੈਂ ਹੁਣ ਵੀ ਤੁਹਾਨੂੰ ਕਹਿ ਰਿਹਾ ਹਾਂ ਕਿ according to procedure ਇਹ ਮਤਾ ਨਹੀਂ ਆ ਸਕਦਾ।(...ਵਿਘਨ, ਸ਼ੋਰ) ਇਸ ਸਟੇਜ ਤੇ ਇਹ ਮਤਾ according to procedure ਨਹੀਂ ਆ ਸਕਦਾ। ਜਿਹੜਾ ਵੀ ਮਤਾ ਆਉਣਾ ਹੈ, ਉਹ according to procedure ਆਉਣਾ ਹੈ। ਇਹ ਇਸ ਵਿੱਚ ਫਿੱਟ ਨਹੀਂ ਹੋਣਾ, ਇਸ ਕਰਕੇ ਇਹ ਮਤਾ ਨਹੀਂ ਆ ਸਕਦਾ। ਮੈਨੂੰ ਤੁਹਾਡੇ ਨਾਲ ਕੋਈ ਨਫ਼ਰਤ ਨਹੀਂ ਹੈ। (...ਵਿਘਨ, ਸ਼ੋਰ) ਮੈਂ ਕੀ ਕਰਾਂ? According to procedure ਇਹ ਮਤਾ ਨਹੀਂ ਆ ਸਕਦਾ।

(ਇਸ ਸਮੇਂ ਆਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ, ਸਰਦਾਰ ਸਿਮਰਜੀਤ ਸਿੰਘ ਬੈਂਸ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਪਰਗਟ ਸਿੰਘ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜਿਸ ਕਰਕੇ ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** Please go to your seats. ਤੁਸੀਂ ਜੋ ਬੋਲਣਾ ਹੈ, ਉਹ ਨੋ-ਕਾਂਫੀਡੈਂਸ ਮੋਸ਼ਨ ਤੇ ਬੋਲ ਲੈਣਾ।(...ਵਿਘਨ, ਸ਼ੋਰ) ਉਹ ਮਤਾ ਨਹੀਂ ਆ ਸਕਦਾ। (...ਵਿਘਨ, ਸ਼ੋਰ) ਬੋਲਣ ਦਾ ਵੀ ਕੋਈ ਤਰੀਕਾ ਹੁੰਦਾ ਹੈ। ਨੋ-ਕਾਂਫੀਡੈਂਸ ਮੋਸ਼ਨ ਆਵੇਗਾ ਉਸ ਵੇਲੇ ਆਪਣਾ ਪੁਆਇੰਟ ਲੈ ਆਉਣਾ ਪਰ according to procedure ਇਹ ਮਤਾ ਨਹੀਂ ਆ ਸਕਦਾ।(....ਵਿਘਨ, ਸ਼ੋਰ) ਅਗਲਾ ਸਵਾਲ, ਸ਼੍ਰੀ ਭੁੱਲੇਵਾਲ ਰਾਠਾਂ ਜੀ।

---

## ਹਲਕਾ ਗੜ੍ਹਸ਼ੰਕਰ ਵਿੱਚ ਡਿਸਪੈਂਸਰੀਆਂ ਦੀਆਂ ਬਿਲਡਿੰਗਾਂ ਦੀ ਰਿਪੇਅਰ ਕਰਨਾ

***2548. ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ

ਗੜ੍ਹਸ਼ੰਕਰ (ਜ਼ਿਲ੍ਹਾ ਹੁਸ਼ਿਆਰਪੁਰ) ਵਿੱਚ ਡਿਸਪੈਂਸਰੀਆਂ ਦੀਆਂ ਖਸਤਾ ਹਾਲਤ ਬਿਲਡਿੰਗਾਂ ਦੀ ਤੁਰੰਤ ਰਿਪੇਅਰ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਸਿਕੰਦਰ ਸਿੰਘ ਮਲੂਕਾ** : ਨਹੀਂ ਜੀ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗੜ੍ਹਸ਼ੰਕਰ ਹਲਕੇ ਦੀਆਂ ਖਸਤਾ ਹਾਲ ਡਿਸਪੈਂਸਰੀਆਂ ਕਦੋਂ ਅਤੇ ਕਿੰਨੇ ਚਿਰ ਵਿੱਚ ਰਿਪੇਅਰ ਕੀਤੀਆਂ ਜਾਣਗੀਆਂ?

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਰਦਾਰ ਪਰਗਟ ਸਿੰਘ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਹਰੇ ਲਗਾ ਰਹੇ ਸਨ।)

**Mr. Speaker :** Please go to your seats now.(ਵਿਘਨ, ਸ਼ੋਰ) ਜੇ ਇਸ ਸਟੇਜ ਤੇ ਆ ਸਕਦਾ ਹੁੰਦਾ ਤਾਂ ਮੈਂ ਤੁਹਾਡਾ ਮਤਾ ਜ਼ਰੂਰ ਲੈ ਆਉਂਦਾ ਪਰ ਉਹ ਸਟੇਜ ਹੀ ਨਹੀਂ ਹੈ। According to procedure ਮਤਾ ਆ ਹੀ ਨਹੀਂ ਸਕਦਾ। ਫੇਰ ਮੈਂ ਤੁਹਾਡਾ ਇਹ ਮਤਾ ਹਾਊਸ ਵਿੱਚ ਕਿਵੇਂ ਲੈ ਆਵਾਂ?(...ਵਿਘਨ, ਸ਼ੋਰ) ਭੁੱਲੇਵਾਲ ਰਾਠਾਂ ਜੀ, ਤੁਸੀਂ ਬੋਲੋ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਖਸਤਾ ਹਾਲ ਡਿਸਪੈਂਸਰੀਆਂ ਦੀਆਂ ਬਿਲਡਿੰਗਾਂ ਕਦੋਂ ਅਤੇ ਕਿੰਨੇ ਚਿਰ ਵਿੱਚ ਰਿਪੇਅਰ ਕੀਤੀਆਂ ਜਾਣਗੀਆਂ?(...ਵਿਘਨ, ਸ਼ੋਰ)

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਜ਼ਿਲ੍ਹਾ ਪ੍ਰੀਸ਼ਦ ਅਧੀਨ 85 ਸਿਵਲ ਡਿਸਪੈਂਸਰੀਆਂ ਹਨ, ਜਿਨ੍ਹਾਂ ਵਿਚੋਂ ਹਲਕਾ ਗੜ੍ਹਸ਼ੰਕਰ ਵਿੱਚ 12 ਸਿਵਲ ਡਿਸਪੈਂਸਰੀਆਂ ਹਨ। ਇਨ੍ਹਾਂ 12 ਸਿਵਲ ਡਿਸਪੈਂਸਰੀਆਂ ਦੀ ਹਾਲਤ ਠੀਕ ਹੈ।(...ਵਿਘਨ, ਸ਼ੋਰ) ਰੂਰਲ ਡਿਸਪੈਂਸਰੀ, ਲਵੇਰੀ ਦੀ ਇਮਾਰਤ ਪੁਰਾਣੀ ਅਤੇ ਖਸਤਾ ਹਾਲਤ ਵਿੱਚ ਹੋਣ ਕਾਰਨ ਇਥੇ ਨਵੀਂ ਇਮਾਰਤ ਉਸਾਰਨ ਦੀ ਲੋੜ ਹੈ। ਮੁੱਖ ਇੰਜੀਨੀਅਰ ਵੱਲੋਂ ਮੌਜੂਦਾ ਸਥਿਤੀ

** Not recorded as ordered by the Chair.

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

ਰਿਪੋਰਟ ਕਾਰਜਕਾਰੀ ਇੰਜੀਨੀਅਰ, ਹੁਸ਼ਿਆਰਪੁਰ ਤੋਂ ਪ੍ਰਾਪਤ ਕੀਤੀ ਗਈ ਹੈ। ਜਿਸ ਵਿੱਚ ਉਨ੍ਹਾਂ ਵੱਲੋਂ ਦੱਸਿਆ ਗਿਆ ਹੈ ਕਿ ਨਵੀਂ ਉਸਾਰੀ ਲਈ 20 ਲੱਖ ਰੁਪਏ ਦੀ ਰਾਸ਼ੀ ਲੋੜੀਂਦੀ ਹੈ। ਇਸ ਤੋਂ ਇਲਾਵਾ ਉਨ੍ਹਾਂ ਨੂੰ ਬਾਕੀ 11 ਰੂਰਲ ਡਿਸਪੈਂਸਰੀਆਂ ਵਿਚੋਂ 6 ਵਿੱਚ ਐਡੀਸ਼ਨਲ ਕੰਮਾਂ ਲਈ ਕੁੱਲ 21 ਕਰੋੜ 25 ਲੱਖ ਰੁਪਏ ਚਾਹੀਦੇ ਹਨ। ਇਹ ਰਿਪੋਰਟ ਉਨ੍ਹਾਂ ਨੇ ਭੇਜੀ ਹੈ। ਇਥੇ ਇਹ ਸਪੱਸ਼ਟ ਕੀਤਾ ਜਾਂਦਾ ਹੈ ਕਿ ਵਿਭਾਗ ਵੱਲੋਂ ਵਾਧੂ ਕੇਂਦਰੀ ਸਹਾਇਤਾ ਅਤੇ ਆਰ.ਡੀ.ਓ.ਐਸ. 12 ਯੋਜਨਾ ਅਧੀਨ 2011-12 ਸਾਲ ਅਤੇ 2012-13, 2013-14 ਦੌਰਾਨ ਹੁਸ਼ਿਆਰਪੁਰ ਜ਼ਿਲ੍ਹੇ ਦੀਆਂ ਰੂਰਲ ਡਿਸਪੈਂਸਰੀਆਂ ਦੀ ਮੁਰੰਮਤ ਲਈ 71 ਲੱਖ 41 ਹਜ਼ਾਰ ਰੁਪਏ ਦੀਆਂ ਸੈਂਕਸ਼ਨਾਂ ਜਾਰੀ ਕੀਤੀਆਂ ਸਨ ਪਰ ਖਜ਼ਾਨੇ ਵਿਚੋਂ ਇਹ ਕਢਵਾਈਆਂ ਨਹੀਂ ਜਾ ਸਕੀਆਂ। ਸਾਲ 2016-17 ਦੌਰਾਨ ਬਜਟ ਵਿੱਚ ਇਸ ਮੱਦ ਅਧੀਨ ਕੋਈ ਬਜਟ ਉਪਲਬਧ ਨਹੀਂ ਕੀਤਾ ਗਿਆ, ਜਿਸ ਕਾਰਨ ਕੋਈ ਵੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਪਰਗਟ ਸਿੰਘ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਬਿਨਾਂ ਆਗਿਆ ** ** ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਮੈਂ ਉਸ ਦਿਨ ਵੀ ਇਹੋ ਕਿਹਾ ਸੀ, ਅੱਜ ਫਿਰ ਕਹਿੰਦਾ ਹਾਂ ਕਿ according to rules ਤੁਹਾਡਾ ਮਤਾ ਆਏਗਾ ਪਰ ਅੱਜ ਮਤਾ ਆ ਨਹੀਂ ਸਕਦਾ ਕਿਉਂਕਿ according to rules ਮੈਂ ਮਤੇ ਨੂੰ ਹਾਊਸ ਵਿੱਚ ਲਿਆ ਨਹੀਂ ਸਕਦਾ। According to rules ਜੋ ਆਉਣਾ ਹੈ, ਉਹੀ ਆਉਣਾ ਹੈ।(...ਵਿਘਨ, ਸ਼ੋਰ)

**ਸਰਦਾਰ ਸਿਮਰਜੀਤ ਸਿੰਘ ਬੈਂਸ (ਸਦਨ ਦੀ ਵੈੱਲ ਵਿਚੋਂ) :** ਪਰਸੋਂ ਲੈ ਆਓ।(...ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਆ ਸਕਦਾ ਕਿਉਂਕਿ ਮੈਂ ਇੱਕ ਵਾਰੀ ਰਿਜੈਕਟ ਕਰ ਚੁੱਕਿਆ ਹਾਂ।(...ਵਿਘਨ, ਸ਼ੋਰ) ਮੈਂ ਰਿਜੈਕਟ ਕਰ ਚੁੱਕਿਆ ਹੈ, ਇਸ ਕਰਕੇ ਦੁਬਾਰਾ ਮਤਾ ਆ ਨਹੀਂ ਸਕਦਾ। ਭੁੱਲੇਵਾਲ ਰਾਠਾਂ ਜੀ, ਤੁਹਾਡੀ

** Not recorded as ordered by the Chair.

ਕੋਈ ਸਪਲੀਮੈਂਟਰੀ ਹੈ?(...ਵਿਘਨ, ਸ਼ੋਰ)

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹੀ ਪੁੱਛਿਆ ਸੀ ਕਿ ਕਦੋਂ ਅਤੇ ਕਿੰਨੇ ਚਿਰ ਵਿੱਚ ਇਹ ਡਿਸਪੈਂਸਰੀਆਂ ਰਿਪੇਅਰ ਕਰ ਦਿੱਤੀਆਂ ਜਾਣਗੀਆਂ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਿਆ ਹੈ ਕਿ ਹਾਲੇ ਕੋਈ ਤਜਵੀਜ਼ ਤਾਂ ਹੈ ਨਹੀਂ ਪਰ ਜਿਹੜੀਆਂ ਬਾਰੇ ਇਨ੍ਹਾਂ ਨੂੰ ਲਗਦਾ ਹੈ ਕਿ ਬਹੁਤ ਜ਼ਰੂਰੀ ਹਨ ਅਤੇ ਜਿਨ੍ਹਾਂ ਤੋਂ ਬਗੈਰ ਬਿਲਕੁਲ ਨਹੀਂ ਸਰਦਾ, ਇਹ ਮੈਨੂੰ ਮਿਲ ਕੇ ਉਹ ਤਜਵੀਜ਼ਾਂ ਦੇਣ। ਮੈਂ ਦੇਖ ਲੈਂਦਾ ਹਾਂ ਅਤੇ ਕਿਸੇ ਨਾ ਕਿਸੇ ਪਾਸਿਉਂ ਫੰਡਜ਼ ਬਾਰੇ ਕੋਸ਼ਿਸ਼ ਕਰਾਂਗੇ, ਜਿੰਨੇ ਦੇ ਸਕਦੇ ਹੋਈਏ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਧੰਨਵਾਦ ਜੀ।

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਰਦਾਰ ਪਰਗਟ ਸਿੰਘ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਬਿਨਾਂ ਆਗਿਆ ** ** ਬੋਲ ਰਹੇ ਸਨ।)

**Mr. Speaker :** Nothing should be recorded.

---

## ਖੰਨਾ ਸ਼ਹਿਰ ਵਿੱਚ ਅਮਰੁਤ ਸਕੀਮ ਅਧੀਨ ਕੀਤੇ ਜਾ ਰਹੇ ਕੰਮਾਂ ਸਬੰਧੀ

***2589. ਸਰਦਾਰ ਗੁਰਕੀਰਤ ਸਿੰਘ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਭਾਰਤ ਸਰਕਾਰ ਦੀ ਅਮਰੁਤ (AMRUT) ਸਕੀਮ ਅਧੀਨ ਖੰਨਾ ਸ਼ਹਿਰ ਵਿੱਚ ਕਿਹੜੇ ਕਿਹੜੇ ਕੰਮ ਹੋ ਰਹੇ ਹਨ ਅਤੇ ਇਨ੍ਹਾਂ ਦੀ ਤਾਜ਼ਾ ਸਥਿਤੀ ਤੋਂ ਜਾਣੂੰ ਕਰਵਾਇਆ ਜਾਵੇ?

**ਸ਼੍ਰੀ ਅਨਿਲ ਜੋਸ਼ੀ :** ਭਾਰਤ ਸਰਕਾਰ ਦੀ ਅਮਰੁਤ (AMRUT) ਸਕੀਮ ਅਧੀਨ ਖੰਨਾ ਸ਼ਹਿਰ ਵਿੱਚ 100 ਪ੍ਰਤੀਸ਼ਤ ਵਾਟਰ ਸਪਲਾਈ, ਸੀਵਰੇਜ ਅਤੇ ਐਸ.ਟੀ.ਪੀ. ਦੀ ਸੁਵਿਧਾ ਉਪਲਬਧ ਕਰਵਾਉਣ ਸਬੰਧੀ 176.76 ਕਰੋੜ ਰੁਪਏ ਦਾ ਪ੍ਰੋਜੈਕਟ ਪ੍ਰਵਾਨ ਹੋ ਚੁੱਕਾ ਹੈ। ਇਸ ਦੀ ਡਿਟੇਲਡ ਪ੍ਰੋਜੈਕਟ ਰਿਪੋਰਟ

---

** Not recorded as ordered by the Chair.

[ ਸਰਦਾਰ ਗੁਰਕੀਰਤ ਸਿੰਘ ]

ਕੰਸਲਟੈਂਟ ਵੱਲੋਂ ਤਿਆਰ ਕੀਤੀ ਜਾ ਰਹੀ ਹੈ, ਜੋ ਅਕਤੂਬਰ, 2016 ਮਹੀਨੇ ਵਿੱਚ ਤਿਆਰ ਅਤੇ ਪ੍ਰਵਾਨ ਹੋ ਜਾਣ ਦੀ ਆਸ ਹੈ। ਇਸ ਉਪਰੰਤ ਟੈਂਡਰ ਪ੍ਰਕ੍ਰਿਆ ਅਪਣਾਉਂਦੇ ਹੋਏ ਕੰਮ ਸ਼ੁਰੂ ਕਰਵਾ ਦਿੱਤਾ ਜਾਵੇਗਾ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਲੋਕਾਂ ਦੇ ਕਨਸਰਨ ਦਾ ਮੈਟਰ ਹੈ, ਉਹ ਲੋਕ ਉਥੇ ਬੜੀ ਨਰਕ ਦੀ ਜ਼ਿੰਦਗੀ ਬਤੀਤ ਕਰ ਰਹੇ ਹਨ। ਸਰ, ਗੱਲਾਂ ਸੁਣਦਿਆਂ ਨੂੰ ਬਹੁਤ ਸਮਾਂ ਹੋ ਗਿਆ ਹੈ। ਮੇਰੇ ਕੋਲ 28 ਜਨਵਰੀ, 2014 ਦੀ 'ਹਿੰਦੁਸਤਾਨ ਟਾਈਮਜ਼' ਅਖਬਾਰ ਹੈ ਜਿਸ ਵਿੱਚ ਸਰਕਾਰ ਦੀ ਫੁੱਲ ਪੇਜ਼ ਐਡਵਰਟਾਈਜ਼ਮੈਂਟ ਹੈ, ਹੋਰ ਵੀ ਅਖਬਾਰਾਂ ਵਿੱਚ ਕਰੋੜਾਂ ਰੁਪਏ ਖਰਚ ਕੇ ਐਡਵਰਟਾਈਜ਼ਮੈਂਟ ਲਗਾਈ ਗਈ ਸੀ। ਡਿਪਟੀ ਸੀ.ਐਮ. ਸਾਹਿਬ ਨੇ ਆਪਣਾ ਉਡਣ ਖਟੋਲਾ ਚੁੱਕਿਆ ਔਰ ਖੰਨਾ ਸ਼ਹਿਰ ਆ ਗਏ। ਦਸ ਮਿੰਟ ਰਹੇ ਅਤੇ ਨੀਂਹ ਪੱਥਰ ਰੱਖ ਦਿੱਤਾ। ਸਰ, ਦੋ ਸਾਲ ਹੋ ਗਏ ਹਨ ਅੱਜ ਉਥੇ ਇਕੱਲਾ ਨੀਂਹ ਪੱਥਰ ਦਿਖਾਈ ਦਿੰਦਾ ਹੈ। ਖੰਨਾ ਸ਼ਹਿਰ ਵਿੱਚ ਸੀਵਰੇਜ ਪ੍ਰੋਜੈਕਟ ਲਈ 114.12 ਕਰੋੜ ਰੁਪਿਆ ਅਤੇ ਵਾਟਰ ਸਪਲਾਈ ਲਈ 31.58 ਕਰੋੜ ਰੁਪਿਆ ਰੱਖਿਆ ਗਿਆ ਸੀ। ਸਰ, ਉਹ ਦੋ ਸਾਲ ਲੰਘਣ ਤੋਂ ਬਾਅਦ ਖੁਦ ਸੀ.ਐਮ. ਸਾਹਿਬ ਆਪ ਉਥੇ ਆਏ ਸਨ....

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਬੋਹਾ ਅਤੇ ਬੁਢਲਾਡਾ ਡਿਸਟ੍ਰੀਬਿਊਟ੍ਰੀਆਂ ਵਿੱਚ ਪੂਰਾ ਪਾਣੀ ਛੱਡਣਾ

***2636. ਸਰਦਾਰ ਚਤਿੰਨ ਸਿੰਘ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮਾਨਸਾ ਵਿੱਚ ਪੈਂਦੀਆਂ ਬੋਹਾ ਅਤੇ ਬੁਢਲਾਡਾ ਡਿਸਟ੍ਰੀਬਿਊਟਰੀਆਂ ਵਿੱਚ ਪਾਣੀ ਨਿਰਧਾਰਤ ਮਾਤਰਾ ਤੋਂ ਬਹੁਤ ਘੱਟ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਪੂਰਾ

ਪਾਣੀ ਕਦੋਂ ਛੱਡਿਆ ਜਾਵੇਗਾ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਬੋਹਾ ਰਜਬਾਹੇ ਵਿੱਚ ਪਾਣੀ ਨਿਰਧਾਰਤ ਮਾਤਰਾ ਅਨੁਸਾਰ ਹੀ ਚਲਾਇਆ ਜਾਂਦਾ ਹੈ। ਪਾਣੀ ਦੀ ਮਾਤਰਾ ਉਸ ਵੇਲੇ ਹੀ ਘੱਟ ਚਲਦੀ ਹੈ, ਜਦੋਂ ਕਿਸੇ ਜਗ੍ਹਾ ਤੇ ਕੱਟ ਬ੍ਰੀਚ/ਮਿਸਹੈਪ ਹੁੰਦੀ ਹੈ ਜਾਂ ਫਿਰ ਇਸ ਦੇ ਹਿੱਸੇਦਾਰਾਂ ਵੱਲੋਂ ਪਾਣੀ ਦੀ ਮੰਗ ਘੱਟ ਹੁੰਦੀ ਹੈ।

ਬੁਢਲਾਡਾ ਬ੍ਰਾਂਚ ਵਿੱਚ ਪਾਣੀ ਇਸ ਕਰਕੇ ਘੱਟ ਚਲਾਇਆ ਜਾਂਦਾ ਹੈ ਕਿਉਂਕਿ ਇਸ ਦੀ ਹਾਲਤ ਖਸਤਾ ਹੋ ਚੁੱਕੀ ਹੈ। ਸੋ, ਇਸ ਦੀ ਮੁੜ ਉਸਾਰੀ ਦਾ ਪ੍ਰੋਜੈਕਟ ਤਿਆਰ ਕੀਤਾ ਜਾ ਰਿਹਾ ਹੈ ਅਤੇ ਪ੍ਰੋਜੈਕਟ ਦੀ ਮਨਜ਼ੂਰੀ/ਫੰਡਜ਼ ਪ੍ਰਾਪਤ ਹੋਣ ਉਪਰੰਤ ਇਸ ਦਾ ਕੰਮ ਕਰਵਾਇਆ ਜਾਵੇਗਾ ਤਾਂ ਜੋ ਇਸ ਵਿੱਚ ਇਸ ਦੇ ਹਿੱਸੇ ਦਾ ਬਣਦਾ ਪਾਣੀ ਛੱਡਿਆ ਜਾ ਸਕੇ।

---

## ਵੇਈਂ ਨਦੀ ਦੇ ਪੁਲ ਅਤੇ ਨਾਲੇ ਦੇ ਉੱਪਰ ਰੇਲਿੰਗਜ਼ ਬਣਾਉਣਾ

***2592. ਸਰਦਾਰ ਨਵਤੇਜ ਸਿੰਘ ਚੀਮਾ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸੁਲਤਾਨਪੁਰ ਲੋਧੀ ਤੋਂ ਆਹਲੀ ਕਲਾਂ ਨੂੰ ਜਾਂਦੀ ਸੜਕ ਤੇ ਵੇਈਂ ਨਦੀ ਦੇ ਪੁਲ ਅਤੇ ਨਾਲੇ ਦੇ ਪੁਲ ਉੱਪਰ ਟੁੱਟੀਆਂ ਹੋਈਆਂ ਰੇਲਿੰਗਜ਼ ਨੂੰ ਕਦੋਂ ਤੱਕ ਬਣਾ ਦਿੱਤਾ ਜਾਵੇਗਾ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਵਿਧਾਨ ਸਭਾ ਹਲਕਾ ਸੁਲਤਾਨਪੁਰ ਲੋਧੀ ਵਿੱਚ ਸੁਲਤਾਨਪੁਰ ਲੋਧੀ ਤੋਂ ਆਹਲੀ ਕਲਾਂ ਨੂੰ ਜਾਂਦੀ ਸੜਕ ਦੀ ਲੰਬਾਈ 10.01 ਕਿਲੋਮੀਟਰ ਹੈ। ਵੇਈਂ ਨਦੀਂ ਦੀ ਸਫ਼ਾਈ ਕਰਦੇ ਸਮੇਂ ਮਸ਼ੀਨਾਂ ਨਾਲ ਰੇਲਿੰਗਾਂ ਟੁੱਟ ਗਈਆਂ ਹਨ ਜਿਹੜੀਆਂ ਕਿ ਮਿਤੀ 30.11.2016 ਤੱਕ ਠੀਕ ਕਰਵਾ ਦਿੱਤੀਆਂ ਜਾਣਗੀਆਂ।

---

## ਨਡਾਲਾ-ਭੁਲੱਥ ਤੋਂ ਬੇਗੋਵਾਲ ਤੱਕ ਸੜਕ ਪੱਕੀ ਕਰਨਾ

***2599. ਬੀਬੀ ਜਗੀਰ ਕੌਰ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਕਪੂਰਥਲਾ ਵਿੱਚ ਨਡਾਲਾ-ਭੁਲੱਥ ਤੋਂ ਬੇਗੋਵਾਲ ਤੱਕ 100 ਫੁੱਟੀ ਕੱਚੀ ਸੜਕ ਨੂੰ ਪੱਕੀ ਕਰਨ ਦੀ ਅਜੋਕੀ ਸਥਿਤੀ ਕੀ ਹੈ ਅਤੇ ਇਹ ਸੜਕ ਕਦੋਂ ਤੱਕ ਮੁਕੰਮਲ ਹੋ ਜਾਵੇਗੀ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਹਾਲ ਦੀ ਘੜੀ ਇਸ ਕੱਚੇ ਰਸਤੇ ਉੱਪਰ ਸੜਕ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਮੁਹਾਲੀ ਹਲਕੇ ਵਿੱਚ ਸੜਕ ਨੂੰ ਚੌੜਾ ਕਰਨਾ/ਬਾਈਪਾਸ ਜਾਂ ਫਲਾਈਓਵਰ ਬਣਾਉਣਾ

***2607. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਟ੍ਰੈਫਿਕ ਦੀ ਸਮੱਸਿਆ ਨੂੰ ਦੇਖਦੇ ਹੋਏ ਮੁਹਾਲੀ ਹਲਕੇ ਵਿੱਚ ਮੁਹਾਲੀ ਤੋਂ ਲਾਂਡਰਾਂ, ਲਾਂਡਰਾਂ ਤੋਂ ਥੰਡਰ ਜ਼ੋਨ/ਰੇਲਵੇ ਬਰਿੱਜ ਤੱਕ ਸੜਕ ਨੂੰ ਚੌੜਾ ਕਰਨ, ਬਾਈਪਾਸ ਜਾਂ ਫਲਾਈਓਵਰ ਬਣਾਉਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਇਹ ਕਦੋਂ ਤੱਕ ਬਣਾਈ ਜਾਵੇਗੀ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਹਾਂ ਜੀ। ਮੋਹਾਲੀ ਤੋਂ ਲਾਂਡਰਾ ਅਤੇ ਲਾਂਡਰਾ ਤੋਂ ਥੰਡਰ ਜ਼ੋਨ ਤੱਕ ਸੜਕ ਨੂੰ 5.50/7 ਮੀਟਰ ਤੋਂ 10 ਮੀਟਰ ਚੌੜਾ ਕਰਨ ਦੀ ਤਜਵੀਜ਼ ਸੀ ਪ੍ਰੰਤੂ ਲਾਂਡਰਾ ਚੌਕ ਦੇ ਦੋਵੇਂ ਪਾਸੇ ਪੈਂਦੀ ਜ਼ਮੀਨ ਸਬੰਧੀ ਭੌਂ ਮਾਲਕਾਂ ਵੱਲੋਂ ਸੜਕ ਦੇ ਇਸ ਹਿੱਸੇ ਦੀ ਮਲਕੀਅਤ ਨੂੰ ਲੈ ਕੇ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ/ਲੋਅਰ ਕੋਰਟ ਵਿੱਚ ਕੇਸ ਕੀਤਾ ਗਿਆ ਹੈ ਜਿਸ ਕਰਕੇ ਸੜਕ ਦੇ ਇਸ ਹਿੱਸੇ ਨੂੰ ਚੌੜਾ ਨਹੀਂ ਕੀਤਾ ਜਾ ਸਕਿਆ। ਖਰੜ-ਲਾਂਡਰਾ-ਬਨੂੜ- ਤੇਪਲਾ ਨੈਸ਼ਨਲ ਹਾਈਵੇ ਦੀ ਫਿਜੀਬਿਲਟੀ ਸਟੱਡੀ ਅਤੇ ਡਿਟੇਲਡ ਪ੍ਰੋਜੈਕਟ ਰਿਪੋਰਟ ਬਣਾਉਣ ਦਾ ਕੰਮ ਏਜੰਸੀ ਨੂੰ ਅਲਾਟ ਕੀਤਾ ਜਾ ਚੁੱਕਾ ਹੈ। ਰਿਪੋਰਟ ਆਉਣ ਤੇ ਲਾਂਡਰਾ ਚੌਕ ਵਿਖੇ ਬਾਈਪਾਸ ਜਾਂ ਫਲਾਈਓਵਰ ਬਣਾਉਣ ਦੀ ਤਜਵੀਜ਼ ਤੇ ਵਿਚਾਰ ਕੀਤਾ ਜਾਵੇਗਾ।

---

# UNSTARRED QUESTIONS AND ANSWERS

## ਦੀਨਾਨਗਰ ਹਲਕੇ ਦੇ ਪੁਲਿਸ ਸਟੇਸ਼ਨਾਂ ਵਿੱਚ ਦਰਜ ਕੀਤੀਆਂ ਐਫ.ਆਈ.ਆਰਜ਼. ਦਾ ਵੇਰਵਾ

**258. ਸ਼੍ਰੀਮਤੀ ਅਰੁਨਾ ਚੌਧਰੀ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ –

(ੳ) ਮਿਤੀ 1 ਅਪ੍ਰੈਲ, 2012 ਤੋਂ ਹੁਣ ਤੱਕ ਦੀਨਾ ਨਗਰ ਵਿੱਚ ਪੈਂਦੇ ਵੱਖ–ਵੱਖ ਪੁਲਿਸ ਸਟੇਸ਼ਨਾਂ ਵਿੱਚ ਦਰਜ ਕੀਤੀਆਂ ਐਫ.ਆਈ.ਆਰਜ਼ ਦੀ ਸਾਲ ਵਾਰ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਉਨ੍ਹਾਂ ਐਫ.ਆਈ.ਆਰਜ਼ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੇ ਚਲਾਨ ਨਿਰਧਾਰਤ ਸਮੇਂ ਦੇ ਅੰਦਰ ਅੰਦਰ ਅਦਾਲਤਾਂ ਵਿੱਚ ਪੇਸ਼ ਕੀਤੇ ਗਏ ਹਨ ਅਤੇ ਅਜਿਹੀਆਂ ਐਫ.ਆਈ.ਆਰਜ਼/ਕੇਸਾਂ ਦੇ ਵੇਰਵੇ ਅਤੇ ਗਿਣਤੀ ਕਿੰਨੀ ਹੈ, ਜਿਨ੍ਹਾਂ ਦੇ ਚਲਾਨ ਨਿਰਧਾਰਤ ਸਮੇਂ ਦੇ ਅੰਦਰ–ਅੰਦਰ ਪੇਸ਼ ਨਹੀਂ ਕੀਤੇ ਜਾ ਸਕੇ;

(ੲ) ਉਪਰੋਕਤ ਭਾਗ (ਅ) ਵਿੱਚ ਵਰਣਿਤ ਕੇਸਾਂ ਵਿੱਚ ਨਿਰਧਾਰਤ ਸਮੇਂ ਦੇ ਅੰਦਰ–ਅੰਦਰ ਚਲਾਨ ਪੇਸ਼ ਨਾ ਕਰਨ ਲਈ ਕਸੂਰਵਾਰ ਅਫ਼ਸਰਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ :** ਸ਼੍ਰੀਮਾਨ ਜੀ,

(ੳ) ਸੀਨੀਅਰ ਕਪਤਾਨ ਪੁਲਿਸ, ਗੁਰਦਾਸਪੁਰ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਮਿਤੀ 01.04.2012 (ਸਾਲ ਵਾਈਜ਼) ਤੋਂ ਹੁਣ ਤੱਕ ਦੀਨਾਨਗਰ ਵਿੱਚ ਪੈਂਦੇ ਵੱਖ–ਵੱਖ ਪੁਲਿਸ ਥਾਣਿਆਂ ਵਿੱਚ ਕੁੱਲ ਦਰਜ ਕੀਤੇ ਮੁਕੱਦਮਿਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:–

| ਲੜੀ ਨੰ: | ਸਾਲ | ਕੁੱਲ ਦਰਜ ਕੀਤੇ ਮੁਕੱਦਮੇ | | | | ਜੋੜ |
|---|---|---|---|---|---|---|
| | | ਦੀਨਾਨਗਰ | ਬਹਿਰਾਮਪੁਰ | ਦੋਰਾਂਗਲਾ | ਪੁਰਾਣਾ ਸ਼ਾਲਾ | |
| 1. | 1 ਅਪ੍ਰੈਲ 2012 ਤੋਂ 31.12.2012 | 321 | 107 | 119 | 106 | 653 |
| 2. | 2013 | 319 | 142 | 148 | 107 | 716 |
| 3. | 2014 | 231 | 93 | 58 | 84 | 466 |
| 4. | 2015 | 122 | 80 | 30 | 60 | 292 |
| 5. | 2016 (9.9.2016 ਤੱਕ) | 105 | 48 | 25 | 38 | 216 |
| | ਜੋੜ | 1098 | 470 | 380 | 395 | 2343 |

[ ਉਪ ਮੁੱਖ ਮੰਤਰੀ ]

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਦਰਜ ਕੀਤੇ 2343 ਕੇਸਾਂ ਵਿੱਚੋਂ 514 ਕੇਸ ਅਖਰਾਜ, ਆਦਮਪਤਾ ਅਤੇ ਜੇਰ ਤਫ਼ਤੀਸ਼ ਹਨ ਅਤੇ 1827 ਕੇਸਾਂ ਦਾ ਚਲਾਨ ਸਮੇਂ ਸਿਰ ਪੇਸ਼ ਅਦਾਲਤ ਕੀਤਾ ਗਿਆ ਹੈ। ਦੋ ਕੇਸਾਂ ਜਿਵੇਂ ਕਿ ਮੁਕੱਦਮਾ ਨੰ: 8 ਮਿਤੀ 20.01.2014 ਅ/ਧ 21/61/85 ਐਨ.ਡੀ.ਪੀ.ਐਸ ਐਕਟ, ਥਾਣਾ ਪੁਰਾਣਾ ਸ਼ਾਲਾ ਅਤੇ ਮੁਕੱਦਮਾ ਨੰ: 279, ਮਿਤੀ 30.10.2013 ਅ/ਧ 363/366-ਏ ਭ:ਦ, 3/4 ਪ੍ਰੋਟੈਕਸ਼ਨ ਆਫ਼ ਚਿਲਡਰਨ, ਸੈਕਸੁਅਲ ਹਰਾਸਮੈਂਟ ਐਕਟ, ਥਾਣਾ ਦੀਨਾਨਗਰ ਵਿੱਚ ਚਲਾਨ ਦੇਰੀ ਨਾਲ ਪੇਸ਼ ਅਦਾਲਤ ਕੀਤਾ ਗਿਆ।

(ੲ) ਚਲਾਨ ਸਮੇਂ ਸਿਰ ਪੇਸ਼ ਨਾ ਕਰਨ ਕਰਕੇ ਹੇਠ ਲਿਖੇ ਅਨੁਸਾਰ ਕਸੂਰਵਾਰ ਪੁਲਿਸ ਕਰਮਚਾਰੀਆਂ ਵਿਰੁੱਧ ਕਾਰਵਾਈ ਕੀਤੀ ਗਈ :-

| **ਲੜੀ ਨੰ:** | **ਮੁਕੱਦਮਾ ਨੰਬਰ, ਮਿਤੀ, ਅਧੀਨ ਧਾਰਾ, ਥਾਣਾ** | **ਕਸੂਰਵਾਰ ਪੁਲਿਸ ਕਰਮਚਾਰੀਆਂ ਵਿਰੁੱਧ ਕੀਤੀ ਕਾਰਵਾਈ** |
|---|---|---|
| 1. | ਨੰ:8, ਮਿਤੀ 20.01.2014 ਅ/ਧ 21/61/85 ਐਨ.ਡੀ.ਪੀ.ਐਸ ਐਕਟ, ਥਾਣਾ ਪੁਰਾਣਾ ਸ਼ਾਲਾ। | ਏ.ਐਸ.ਆਈ ਜਸਵਿੰਦਰ ਸਿੰਘ ਨੰ: 247/ ਗੁਰਦਾਸਪੁਰ ਦੇ ਖਿਲਾਫ਼ ਹੁਕਮ ਨੰ: 23670-73/ਸੀ.ਆਰ.ਸੀ ਮਿਤੀ 01.08.2014 ਰਾਹੀਂ ਵਿਭਾਗੀ ਪੜਤਾਲ ਕਰਨ ਦੇ ਹੁਕਮ ਕੀਤੇ ਗਏ ਸਨ। ਇਹ ਕਰਮਚਾਰੀ ਜ਼ਿਲ੍ਹਾ ਗੁਰਦਾਸਪੁਰ ਤੋਂ ਬਦਲ ਕੇ ਕਮਿਸ਼ਨਰੇਟ ਲੁਧਿਆਣਾ ਨੂੰ ਆਖਰੀ ਹੁਕਮ ਪਾਸ ਕਰਨ ਲਈ ਭੇਜੀ ਜਾ ਚੁੱਕੀ ਹੈ। |
| 2. | ਨੰ: 279, ਮਿਤੀ 30.10.2013 ਅ/ਧ 363/366-ਏ/376 ਭ:ਦ, 3/4 ਪ੍ਰੋਟੈਕਸ਼ਨ ਆਫ਼ ਚਿਲਡਰਨ, ਸੈਕਸੁਅਲ ਹਰਾਸਮੈਂਟ ਐਕਟ, ਥਾਣਾ ਦੀਨਾਨਗਰ। | ਐਸ.ਆਈ ਵਿਜੇ ਕੁਮਾਰ ਨੰ: 1759/ਤਰਨਤਾਰਨ ਦੇ ਖਿਲਾਫ਼ ਹੁਕਮ ਨੰ: 9232-36/ਸੀ.ਆਰ.ਸੀ ਮਿਤੀ 25.03.2015 ਰਾਹੀਂ ਵਿਭਾਗੀ ਪੜਤਾਲ ਕਰਨ ਦੇ ਹੁਕਮ ਕੀਤੇ ਗਏ ਸਨ। ਵਿਭਾਗੀ ਪੜਤਾਲ ਦੇ ਸਿੱਟੇ ਵਜੋਂ ਇਸ ਕਰਮਚਾਰੀ ਦੀ ਕਮਾਈ ਹੋਈ ਨੌਕਰੀ ਵਿਚੋਂ ਹੁਕਮ ਨੰ: 132-38/ |

ਐਸ.ਟੀ, ਮਿਤੀ 21.02.2015 ਰਾਹੀਂ ਇੱਕ ਸਾਲ ਦੀ ਸਰਵਿਸ ਪੱਕੇ ਤੌਰ ਤੇ ਕੱਟੀ ਗਈ ਹੈ।

---

## ਸਰਕਾਰੀ ਐਲੀਮੈਂਟਰੀ/ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ ਮੁਤਾਬਿਕ ਅਧਿਆਪਕਾਂ ਦੀ ਰੇਸ਼ੋ ਪੂਰੀ ਕਰਨਾ

**259. ਜਸਟਿਸ ਨਿਰਮਲ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਦੇ ਸਰਕਾਰੀ ਐਲੀਮੈਂਟਰੀ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਵਿਦਿਆਰਥੀਆਂ ਦੀ ਗਿਣਤੀ ਮੁਤਾਬਿਕ ਅਧਿਆਪਕਾਂ ਦੀ ਰੇਸ਼ੋ ਪੂਰੀ ਹੈ; ਜੇਕਰ ਰੇਸ਼ੋ ਪੂਰੀ ਨਹੀਂ ਹੈ ਤਾਂ ਇਸ ਨੂੰ ਕਦੋਂ ਤੱਕ ਪੂਰਾ ਕਰ ਦਿੱਤਾ ਜਾਵੇਗਾ?

**ਡਾਕਟਰ ਦਲਜੀਤ ਸਿੰਘ ਚੀਮਾ :** ਜੀ ਹਾਂ, ਅਧਿਆਪਕ ਵਿਦਿਆਰਥੀ ਰੇਸ਼ੋ ਪੂਰੀ ਹੈ। ਰਾਜ ਦੇ ਸਰਕਾਰੀ ਐਲੀਮੈਂਟਰੀ (ਪ੍ਰਾਇਮਰੀ) ਸਕੂਲਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ 9,41,345 ਅਤੇ ਕੰਮ ਕਰ ਰਹੇ ਅਧਿਆਪਕਾਂ ਦੀ ਗਿਣਤੀ 40,749 ਹੈ ਜਿਸ ਅਨੁਸਾਰ ਐਲੀਮੈਂਟਰੀ (ਪ੍ਰਾਇਮਰੀ) ਸਕੂਲਾਂ ਵਿੱਚ ਅਧਿਆਪਕ ਵਿਦਿਆਰਥੀ ਰੇਸ਼ੋ 1:23 ਬਣਦੀ ਹੈ ਅਤੇ ਰਾਜ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ (6ਵੀਂ ਤੋਂ 12ਵੀਂ) ਵਿੱਚ ਵਿਦਿਆਰਥੀਆਂ ਦੀ ਗਿਣਤੀ 11,04,358 ਹੈ ਅਤੇ ਕੰਮ ਕਰ ਰਹੇ ਅਧਿਆਪਕਾਂ ਦੀ ਗਿਣਤੀ 57,417 ਹੈ ਜਿਸ ਅਨੁਸਾਰ ਸੀਨੀਅਰ ਸੈਕੰਡਰੀ ਸਕੂਲਾਂ (6ਵੀਂ ਤੋਂ 12ਵੀਂ) ਵਿੱਚ ਅਧਿਆਪਕ ਵਿਦਿਆਰਥੀ ਰੇਸ਼ੋ 1:19 ਹੈ।

ਇਥੇ ਦੱਸਣਾ ਉਚਿਤ ਹੋਵੇਗਾ ਕਿ ਆਰ.ਟੀ.ਈ. ਐਕਟ ਅਨੁਸਾਰ ਪ੍ਰਾਇਮਰੀ ਪੱਧਰ ਲਈ 1:30 ਅਤੇ ਅਪਰ ਪ੍ਰਾਇਮਰੀ ਪੱਧਰ (6ਵੀਂ ਤੋਂ 8ਵੀਂ) ਲਈ 1:35 ਦੀ ਰੇਸ਼ੋ ਵਿੱਚ ਅਧਿਆਪਕ ਵਿਦਿਆਰਥੀ ਰੇਸ਼ੋ ਦਾ ਨਾਰਮ ਰੱਖਿਆ ਗਿਆ ਹੈ।

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 260**

(ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ।)

---

## ਰਾਜ ਵਿਚ ਟਿਊਬਵੈੱਲ ਕੁਨੈਕਸ਼ਨਾਂ ਲਈ ਪੈਂਡਿੰਗ ਪਈਆਂ ਅਰਜ਼ੀਆਂ ਦੀ ਗਿਣਤੀ

**261. ਰਾਣਾ ਗੁਰਜੀਤ ਸਿੰਘ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਮਿਤੀ 30.06.2016 ਨੂੰ ਰਾਜ ਵਿਚ ਟਿਊਬਵੈੱਲ ਕੁਨੈਕਸ਼ਨਾਂ ਲਈ ਪੈਂਡਿੰਗ ਅਰਜ਼ੀਆਂ ਦੀ ਗਿਣਤੀ ਕਿੰਨੀ ਹੈ;

(ਅ) ਹਰ ਇਕ ਹਲਕੇ ਵਿਚ ਟਿਊਬਵੈੱਲ ਕੁਨੈਕਸ਼ਨਾਂ ਲਈ ਪ੍ਰਾਪਤ ਕੀਤੀਆਂ ਅਤੇ ਮਨਜ਼ੂਰ ਕੀਤੀਆਂ ਗਈਆਂ ਅਰਜ਼ੀਆਂ ਦੀ ਕੋਟਾ–ਵਾਰ ਗਿਣਤੀ ਕਿੰਨੀ ਹੈ; ਅਤੇ

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਮਨਜ਼ੂਰਸ਼ੁਦਾ ਟਿਊਬਵੈੱਲ ਕੁਨੈਕਸ਼ਨਾਂ ਨੂੰ ਅਸਲ ਵਿਚ ਬਿਜਲੀ ਸਪਲਾਈ ਦੇ ਦਿੱਤੀ ਗਈ ਹੈ; ਜੇਕਰ ਨਹੀਂ ਤਾਂ ਇਸਦੇ ਕੀ ਕਾਰਨ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ :** (ੳ) ਮਿਤੀ 30.06.2016 ਨੂੰ ਰਾਜ ਵਿਚ ਟਿਊਬਵੈੱਲ ਕੁਨੈਕਸ਼ਨਾਂ ਲਈ ਪੈਂਡਿੰਗ ਅਰਜ਼ੀਆਂ ਦੀ ਗਿਣਤੀ 4,44,908 ਹੈ।

(ਅ) ਹਰ ਇਕ ਹਲਕੇ ਵਿਚ ਕੁੱਲ ਟਿਊਬਵੈੱਲ ਕੁਨੈਕਸ਼ਨਾਂ ਲਈ 4,44,908 ਅਰਜ਼ੀਆਂ ਪ੍ਰਾਪਤ ਕੀਤੀਆਂ ਅਤੇ ਹਰ ਇਕ ਹਲਕੇ ਵਿਚ ਕੁੱਲ 65,044 ਟੈਸਟ ਰਿਪੋਰਟਾਂ ਪ੍ਰਾਪਤ ਕੀਤੀਆਂ ਹਨ, ਜੋ ਕਿ ਅਨੁਲੱਗ–'ੳ' ਤੇ ਹੈ।

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਮਨਜ਼ੂਰਸ਼ੁਦਾ ਟਿਊਬਵੈੱਲ ਕੁਨੈਕਸ਼ਨਾਂ ਵਿਚੋਂ ਕੁੱਲ 27,811 ਨੂੰ 30.06.2016 ਤੱਕ ਚਾਲੂ ਕਰ ਦਿੱਤਾ ਗਿਆ ਹੈ ਅਤੇ ਬਾਕੀਆਂ ਨੂੰ ਸੀਨੀਆਰਤਾ ਅਨੁਸਾਰ ਚਾਲੂ ਕਰ ਦਿੱਤਾ ਜਾਵੇਗਾ।

---

** Reply to this Unstarred Question Nos. 260 has not been received till 9 March, 2017 i.e. the date on which this debates was sent to the press for final printing.

# ਮਿਤੀ 30.06.2016 ਨੂੰ ਹਲਕਾਵਾਈਜ਼ ਏ.ਪੀ ਕੁਨੈਕਸ਼ਨਾਂ ਦੀ ਸਥਿਤੀ

## ਅਨੁਲੱਗ *ੳ*

| ਕ੍ਰਮ ਨੰ: | ਹਲਕੇ ਦਾ ਨਾਮ | ਪੈਂਡਿੰਗ ਅਰਜ਼ੀਆਂ ਦੀ ਗਿਣਤੀ | ਜਾਰੀ ਕੀਤੇ ਮੰਗ ਪੱਤਰ ਏ.ਪੀ. ਵਪਾਰਕ ਸੀ ਸੀ 44/2015 | ਬਕਾਇਆ ਪੈਂਡਿੰਗ ਅਰਜ਼ੀਆਂ ਜਿੱਥੇ ਮੰਗ ਪੱਤਰ ਜਾਰੀ ਨਹੀਂ ਕੀਤੇ | ਕਿਸਾਨਾਂ ਦੁਆਰਾ ਜਮ੍ਹਾਂ ਕਰਵਾਈਆਂ ਟੈਸਟ ਰਿਪੋਰਟਾਂ | ਕੁੱਲ ਜਾਰੀ ਕੀਤੇ ਕੁਨੈਕਸ਼ਨ | ਕੰਮ ਪ੍ਰਗਤੀ ਅਧੀਨ |
|---|---|---|---|---|---|---|---|
| 1 | ਅਜਨਾਲਾ | 5808 | 2965 | 2843 | 452 | 164 | 288 |
| 2 | ਅੰਮ੍ਰਿਤਸਰ ਮੱਧ | 3 | 0 | 3 | 0 | 0 | 0 |
| 3 | ਅੰਮ੍ਰਿਤਸਰ ਪੂਰਬੀ | 130 | 6 | 124 | 1 | 1 | 0 |
| 4 | ਅੰਮ੍ਰਿਤਸਰ ਉੱਤਰੀ | 5 | 0 | 5 | 0 | 0 | 0 |
| 5 | ਅੰਮ੍ਰਿਤਸਰ ਦੱਖਣੀ | 11 | 2 | 9 | 0 | 0 | 0 |
| 6 | ਅੰਮ੍ਰਿਤਸਰ ਪੱਛਮੀ | 32 | 9 | 23 | 3 | 0 | 3 |
| 7 | ਅਟਾਰੀ | 3524 | 1271 | 2253 | 383 | 143 | 240 |
| 8 | ਬਾਬਾ ਬਕਾਲਾ | 4305 | 1501 | 2804 | 704 | 241 | 463 |
| 9 | ਬਟਾਲਾ | 2163 | 1244 | 919 | 386 | 154 | 232 |
| 10 | ਬੋਹਾ | 2343 | 184 | 2159 | 122 | 54 | 68 |
| 11 | ਡੇਰਾ ਬਾਬਾ ਨਾਨਕ | 7287 | 3370 | 3917 | 899 | 194 | 705 |
| 12 | ਦੀਨਾ ਨਗਰ | 2928 | 695 | 2233 | 410 | 191 | 219 |
| 13 | ਫਤਹਿਗੜ੍ਹ ਚੂੜੀਆਂ | 4884 | 2166 | 2718 | 892 | 246 | 646 |
| 14 | ਗੁਰਦਾਸਪੁਰ | 2790 | 1094 | 1696 | 566 | 166 | 400 |
| 15 | ਜੰਡਿਆਲਾ | 3687 | 1288 | 2399 | 602 | 275 | 327 |
| 16 | ਖਡੂਰ ਸਾਹਿਬ | 5329 | 2692 | 2637 | 901 | 152 | 749 |
| 17 | ਖੇਮ ਕਰਨ | 7268 | 3146 | 4122 | 1278 | 493 | 785 |
| 18 | ਮਜੀਠਾ | 4871 | 1669 | 3202 | 764 | 346 | 418 |
| 19 | ਪਠਾਨਕੋਟ | 499 | 98 | 401 | 87 | 23 | 64 |
| 20 | ਪੱਟੀ | 5409 | 2781 | 2628 | 597 | 143 | 454 |
| 21 | ਕਾਦੀਆਂ | 4432 | 2165 | 2267 | 717 | 212 | 505 |
| 22 | ਰਾਜਾ ਸਾਂਸੀ | 6244 | 4087 | 2157 | 714 | 224 | 490 |
| 23 | ਸ੍ਰੀ ਹਰਗੋਬਿੰਦਪੁਰਾ | 5957 | 3326 | 2631 | 1399 | 396 | 1003 |

[ ਉਪ ਮੁੱਖ ਮੰਤਰੀ ]

| | | | | | | | |
|---|---|---|---|---|---|---|---|
| 24 | ਸੁਜਾਨਪੁਰ | 358 | 87 | 271 | 73 | 23 | 50 |
| 25 | ਤਰਨ ਤਾਰਨ | 3029 | 1260 | 1769 | 565 | 171 | 394 |
| 26 | ਅਮਲੋਹ | 2212 | 784 | 1428 | 340 | 226 | 114 |
| 27 | ਆਤਮ ਨਗਰ | 2 | 1 | 1 | 1 | 0 | 1 |
| 28 | ਬਸੀ ਪਠਾਣਾ | 4276 | 1786 | 2490 | 674 | 369 | 305 |
| 29 | ਦਾਖਾ | 5700 | 2298 | 3402 | 841 | 415 | 426 |
| 30 | ਫਤਿਹਗੜ੍ਹ ਸਾਹਿਬ | 4094 | 1487 | 2607 | 651 | 432 | 219 |
| 31 | ਗਿੱਲ | 2396 | 504 | 1892 | 178 | 99 | 79 |
| 32 | ਜਗਰਾਉਂ | 4649 | 1712 | 2937 | 719 | 328 | 391 |
| 33 | ਖੰਨਾ | 1515 | 490 | 1025 | 208 | 180 | 28 |
| 34 | ਲੁਧਿਆਣਾ ਮੱਧ | 2 | 2 | 0 | 1 | 1 | 0 |
| 35 | ਲੁਧਿਆਣਾ ਈਸਟ | 18 | 0 | 18 | 0 | 0 | 0 |
| 36 | ਲੁਧਿਆਣਾ ਉੱਤਰੀ | 0 | 0 | 0 | 0 | 0 | 0 |
| 37 | ਲੁਧਿਆਣਾ ਦੱਖਣੀ | 208 | 94 | 114 | 33 | 13 | 20 |
| 38 | ਲੁਧਿਆਣਾ ਪੱਛਮੀ | 2 | 2 | 0 | 1 | 1 | 0 |
| 39 | ਪਾਇਲ | 4336 | 1554 | 2782 | 757 | 425 | 332 |
| 40 | ਰਾਏਕੋਟ | 3924 | 1506 | 2418 | 652 | 405 | 247 |
| 41 | ਸਾਹਨੇਵਾਲ | 2207 | 948 | 1259 | 296 | 64 | 232 |
| 42 | ਆਦਮਪੁਰ | 2763 | 676 | 2087 | 366 | 249 | 117 |
| 43 | ਬਲਾਚੌਰ | 2569 | 662 | 1907 | 419 | 229 | 190 |
| 44 | ਬੰਗਾ | 3281 | 1069 | 2212 | 629 | 318 | 311 |
| 45 | ਭੁਲੱਥ | 3792 | 775 | 3017 | 201 | 164 | 37 |
| 46 | ਚੱਬੇਵਾਲ | 3446 | 743 | 2703 | 572 | 273 | 299 |
| 47 | ਦਸੂਹਾ | 2315 | 864 | 1451 | 476 | 170 | 306 |
| 48 | ਗੜ੍ਹਸ਼ੰਕਰ | 1753 | 532 | 1221 | 373 | 235 | 138 |
| 49 | ਹੁਸ਼ਿਆਰਪੁਰ | 1030 | 148 | 882 | 126 | 75 | 51 |
| 50 | ਜਲੰਧਰ ਛਾਉਣੀ | 1034 | 413 | 621 | 99 | 26 | 73 |
| 51 | ਜਲੰਧਰ ਮੱਧ | 5 | 3 | 2 | 1 | 1 | 0 |
| 52 | ਜਲੰਧਰ ਉੱਤਰੀ | 5 | 4 | 1 | 1 | 0 | 1 |
| 53 | ਜਲੰਧਰ ਪੱਛਮੀ | 64 | 37 | 27 | 7 | 3 | 4 |

| | | | | | | | |
|---|---|---|---|---|---|---|---|
| 54 | ਕਪੂਰਥਲਾ | 2167 | 428 | 1739 | 131 | 50 | 81 |
| 55 | ਕਰਤਾਰਪੁਰ | 2406 | 839 | 1567 | 157 | 44 | 113 |
| 56 | ਮੁਕੇਰੀਆਂ | 3560 | 1312 | 2248 | 863 | 286 | 577 |
| 57 | ਨਕੋਦਰ | 3826 | 2339 | 1487 | 425 | 130 | 295 |
| 58 | ਨਵਾਂ ਸ਼ਹਿਰ | 3445 | 995 | 2450 | 353 | 204 | 149 |
| 59 | ਫਗਵਾੜਾ | 2188 | 550 | 1638 | 165 | 94 | 71 |
| 60 | ਫਿਲੌਰ | 3820 | 1068 | 2752 | 592 | 278 | 314 |
| 61 | ਸ਼ਾਹਕੋਟ | 5668 | 2697 | 2971 | 1153 | 541 | 612 |
| 62 | ਸ਼ਾਮ ਚੁਰਾਸੀ | 2915 | 950 | 1965 | 645 | 353 | 292 |
| 63 | ਸੁਲਤਾਨਪੁਰ ਲੋਧੀ | 6351 | 1323 | 5028 | 593 | 262 | 331 |
| 64 | ਉੜਮੁੜ | 3333 | 1555 | 1778 | 558 | 258 | 300 |
| 65 | ਅਮਰਗੜ੍ਹ | 3605 | 1064 | 2541 | 681 | 514 | 167 |
| 66 | ਅਨੰਦਪੁਰ ਸਾਹਿਬ | 1329 | 514 | 815 | 217 | 112 | 105 |
| 67 | ਬਰਨਾਲਾ | 3429 | 1090 | 2339 | 607 | 405 | 202 |
| 68 | ਭਦੌੜ | 7109 | 2858 | 4251 | 852 | 304 | 548 |
| 69 | ਚਮਕੌਰ ਸਾਹਿਬ | 3337 | 1293 | 2044 | 731 | 268 | 463 |
| 70 | ਡੇਰਾਬੱਸੀ | 2395 | 846 | 1549 | 275 | 144 | 131 |
| 71 | ਧੂਰੀ | 4698 | 2100 | 2598 | 900 | 531 | 369 |
| 72 | ਦਿੜ੍ਹਬਾ | 7055 | 2887 | 4168 | 1164 | 391 | 773 |
| 73 | ਘਨੌਰ | 3739 | 1285 | 2454 | 508 | 245 | 263 |
| 74 | ਖਰੜ | 1808 | 595 | 1213 | 307 | 145 | 162 |
| 75 | ਲਹਿਰਾ | 6364 | 2485 | 3879 | 908 | 287 | 621 |
| 76 | ਮਲੇਰਕੋਟਲਾ | 2209 | 736 | 1473 | 399 | 230 | 169 |
| 77 | ਮਹਿਲ ਕਲਾਂ | 5888 | 2481 | 3407 | 950 | 631 | 319 |
| 78 | ਮੋਹਾਲੀ | 636 | 186 | 450 | 38 | 10 | 28 |
| 79 | ਨਾਭਾ | 4112 | 1035 | 3077 | 676 | 477 | 199 |
| 80 | ਪਟਿਆਲਾ | 67 | 23 | 44 | 17 | 13 | 4 |
| 81 | ਪਟਿਆਲਾ ਦਿਹਾਤੀ | 1812 | 365 | 1447 | 266 | 191 | 75 |
| 82 | ਰਾਜਪੁਰਾ | 2111 | 543 | 1568 | 228 | 138 | 90 |
| 83 | ਰੂਪਨਗਰ | 3268 | 936 | 2332 | 478 | 232 | 246 |
| 84 | ਸਮਾਣਾ | 4305 | 1352 | 2953 | 715 | 447 | 268 |

[ ਉਪ ਮੁੱਖ ਮੰਤਰੀ ]

| | | | | | | | |
|---|---|---|---|---|---|---|---|
| 85 | ਸਮਰਾਲਾ | 4485 | 1948 | 2537 | 541 | 224 | 317 |
| 86 | ਸੰਗਰੂਰ | 2668 | 927 | 1741 | 406 | 267 | 139 |
| 87 | ਸਨੌਰ | 3703 | 1718 | 1985 | 772 | 446 | 326 |
| 88 | ਸ਼ੁਤਰਾਣਾ | 4131 | 1395 | 2736 | 835 | 450 | 385 |
| 89 | ਸੁਨਾਮ | 4727 | 1624 | 3103 | 623 | 475 | 148 |
| 90 | ਅਬੋਹਰ | 1902 | 960 | 942 | 102 | 32 | 70 |
| 91 | ਬਾਘਾਪੁਰਾਣਾ | 5450 | 2083 | 3367 | 753 | 240 | 513 |
| 92 | ਬੱਲੂਆਣਾ | 4494 | 2731 | 1763 | 551 | 155 | 396 |
| 93 | ਬਠਿੰਡਾ ਦਿਹਾਤੀ | 9384 | 3567 | 5817 | 1261 | 438 | 823 |
| 94 | ਬਠਿੰਡਾ ਸ਼ਹਿਰੀ | 191 | 70 | 121 | 56 | 16 | 40 |
| 95 | ਭੁੱਚੋਮੰਡੀ | 9123 | 5877 | 3246 | 2500 | 1052 | 1448 |
| 96 | ਬੁਢਲਾਡਾ | 9955 | 4830 | 5125 | 889 | 168 | 721 |
| 97 | ਧਰਮਕੋਟ | 5817 | 1751 | 4066 | 488 | 90 | 398 |
| 98 | ਫਰੀਦਕੋਟ | 8071 | 1930 | 6141 | 927 | 460 | 467 |
| 99 | ਫਾਜ਼ਿਲਕਾ | 6736 | 2718 | 4018 | 554 | 229 | 325 |
| 100 | ਫਿਰੋਜ਼ਪੁਰ ਸਿਟੀ | 3400 | 1937 | 1463 | 255 | 70 | 185 |
| 101 | ਫਿਰੋਜ਼ਪੁਰ ਦਿਹਾਤੀ | 7357 | 3793 | 3564 | 1009 | 396 | 613 |
| 102 | ਗਿੱਦੜਬਾਹਾ | 5595 | 1086 | 4509 | 454 | 255 | 199 |
| 103 | ਗੁਰੂ ਹਰ ਸਹਾਏ | 5718 | 3438 | 2280 | 876 | 198 | 678 |
| 104 | ਜੈਤੋਂ | 6742 | 2508 | 4234 | 1088 | 572 | 516 |
| 105 | ਜਲਾਲਾਬਾਦ | 9180 | 3435 | 5745 | 650 | 219 | 431 |
| 106 | ਕੋਟਕਪੂਰਾ | 6239 | 2484 | 3755 | 1034 | 446 | 588 |
| 107 | ਲੰਬੀ | 9190 | 4125 | 5065 | 1179 | 578 | 601 |
| 108 | ਮਲੋਟ | 4528 | 2527 | 2001 | 833 | 342 | 491 |
| 109 | ਮਾਨਸਾ | 10078 | 4366 | 5712 | 1568 | 828 | 740 |
| 110 | ਮੌੜ | 7424 | 4207 | 3217 | 1741 | 522 | 1219 |
| 111 | ਮੋਗਾ | 2815 | 1149 | 1666 | 375 | 124 | 251 |
| 112 | ਮੁਕਤਸਰ | 4728 | 4077 | 651 | 673 | 108 | 565 |
| 113 | ਨਿਹਾਲ ਸਿੰਘ ਵਾਲਾ | 4153 | 1630 | 2523 | 572 | 202 | 370 |
| 114 | ਰਾਮਪੁਰਾ ਫੂਲ | 5320 | 2364 | 2956 | 1035 | 493 | 542 |

| | | | | | | |
|---|---|---|---|---|---|---|
| 115 ਸਰਦੂਲਗੜ੍ਹ | 9317 | 3160 | 6157 | 1146 | 400 | 746 |
| 116 ਤਲਵੰਡੀ ਸਾਬੋ | 7386 | 4021 | 3365 | 1110 | 345 | 765 |
| 117 ਜ਼ੀਰਾ | 5052 | 3717 | 1335 | 499 | 43 | 456 |
| ਪੀ.ਐਸ.ਪੀ.ਸੀ.ਐਲ ਕੁੱਲ | 444908 | 183083 | 261825 | 65044 | 27811 | 37233 |

---------

## ਪ੍ਰਧਾਨ ਮੰਤਰੀ ਆਦਰਸ਼ ਗਰਾਮ ਯੋਜਨਾ ਸਕੀਮ ਅਧੀਨ ਗਰਾਂਟਾਂ ਦੇਣਾ

**262. ਰਾਣਾ ਗੁਰਜੀਤ ਸਿੰਘ :** ਕੀ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਾਲ 2007–08 ਤੋਂ 2015–16 ਤੱਕ ਪ੍ਰਧਾਨ ਮੰਤਰੀ ਆਦਰਸ਼ ਗਰਾਮ ਯੋਜਨਾ ਸਕੀਮ ਅਧੀਨ ਕੇਂਦਰ ਸਰਕਾਰ ਤੋਂ ਵਿੱਤੀ ਸਾਲ–ਵਾਰ ਕਿੰਨੀਆਂ ਕਿੰਨੀਆਂ ਗਰਾਂਟਾਂ ਪ੍ਰਾਪਤ ਹੋਈਆਂ ਹਨ;

(ਅ) ਕੀ ਉਪਰੋਕਤ ਵਰਣਿਤ ਗਰਾਂਟਾਂ ਨੂੰ ਹਲਕੇ–ਵਾਰ ਵਰਣਿਤ ਸਮੇਂ ਦੌਰਾਨ ਵੰਡ ਦਿੱਤਾ ਗਿਆ ਹੈ ਅਤੇ ਇਨ੍ਹਾਂ ਗਰਾਂਟਾਂ ਨੂੰ ਵੰਡਣ ਲਈ ਕੀ ਕਸੌਟੀ ਅਪਣਾਈ ਗਈ?

**ਸਰਦਾਰ ਗੁਲਜਾਰ ਸਿੰਘ ਰਣੀਕੇ :** (ੳ) ਅਤੇ (ਅ) ਸਬੰਧੀ ਮੰਗੀ ਗਈ ਸੂਚਨਾ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

### ਅਨੁਲੱਗ 'ੳ'

## ਪ੍ਰਧਾਨ ਮੰਤਰੀ ਆਦਰਸ਼ ਗਰਾਮ ਯੋਜਨਾ ਸਕੀਮ ਅਧੀਨ ਗਰਾਂਟਾਂ ਦੇਣਾ

(ੳ) ਕੇਂਦਰ ਸਰਕਾਰ ਤੋਂ ਵਿੱਤੀ ਸਾਲ–ਵਾਰ ਪ੍ਰਾਪਤ ਹੋਈਆਂ ਗਰਾਂਟਾਂ ਦਾ ਵੇਰਵਾ ਨਿਮਨਲਿਖਤ ਅਨੁਸਾਰ ਹੈ। ਇਹ ਸਕੀਮ ਭਾਰਤ ਸਰਕਾਰ ਵੱਲੋਂ ਪੰਜਾਬ ਰਾਜ ਲਈ ਸਾਲ 2014–15 ਤੋਂ ਲਾਗੂ ਕੀਤੀ ਗਈ ਹੈ :–

(ਰਕਮ ਕਰੋੜਾਂ ਵਿੱਚ)

| ਲੜੀ ਨੰ. | ਸਾਲ | ਕੇਂਦਰ ਸਰਕਾਰ ਤੋਂ ਪ੍ਰਾਪਤ ਹੋਈਆਂ ਗਰਾਂਟਾਂ |
|---|---|---|
| 1. | 2014–15 | 18.70 |
| 2. | 2015–16 | 3.50 |
| | ਜੋੜ | 22.20 |

[ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ ]

(ਅ) ਇਸ ਸਕੀਮ ਤਹਿਤ ਗਰਾਂਟਾਂ ਦੀ ਵੰਡ ਹਲਕਾ ਵਾਰ ਨਹੀਂ ਕੀਤੀ ਜਾਂਦੀ। ਭਾਰਤ ਸਰਕਾਰ ਦੀ ਪ੍ਰਵਾਨਗੀ ਉਪਰੰਤ ਗਰਾਂਟ ਪਿੰਡ-ਵਾਈਜ਼ ਦਿੱਤੀ ਜਾਂਦੀ ਹੈ। ਸਕੀਮ ਦੀਆਂ ਗਾਈਡਲਾਈਨਜ ਅਨੁਸਾਰ ਭਾਰਤ ਸਰਕਾਰ ਵੱਲੋਂ ਇਸ ਸਕੀਮ ਤਹਿਤ 50% ਤੋਂ ਵੱਧ ਅਨੁਸੂਚਿਤ ਜਾਤੀ ਅਬਾਦੀ ਵਾਲੇ ਪਿੰਡਾਂ ਨੂੰ ਪ੍ਰਵਾਨ ਕਰਨ ਲਈ ਕਸੌਟੀ ਅਪਣਾਈ ਗਈ ਹੈ। ਭਾਰਤ ਸਰਕਾਰ ਵੱਲੋਂ ਰਿਲੀਜ਼ ਹੋਈ ਰਾਸ਼ੀ ਦੇ ਬਰਾਬਰ ਦੇ ਹਿੱਸੇ ਦੀ ਰਾਸ਼ੀ ਰਾਜ ਸਰਕਾਰ ਤੋਂ ਰਿਲੀਜ਼ ਕਰਵਾਉਣ ਉਪਰੰਤ ਹੇਠ ਲਿਖੇ ਵੇਰਵੇ ਅਨੁਸਾਰ ਵੰਡੀ ਗਈ ਹੈ :-

(ਰਾਸ਼ੀ ਕਰੋੜਾਂ ਵਿਚ)

| **ਲੜੀ ਨੰ:** | **ਜ਼ਿਲ੍ਹੇ ਦਾ ਨਾਂ** | **ਪ੍ਰਵਾਨਤ ਪਿੰਡਾਂ ਦੀ ਗਿਣਤੀ** | **ਵੰਡੀ ਗਈ ਰਾਸ਼ੀ** |
|---|---|---|---|
| 1. | ਹੁਸ਼ਿਆਰਪੁਰ | 57 | 22.40 |
| 2. | ਸ੍ਰੀ ਮੁਕਤਸਰ ਸਾਹਿਬ | 50 | 21.00 |
| 3. | ਜਲੰਧਰ | 01 | 0.20 |
| 4. | ਕਪੂਰਥਲਾ | 02 | 0.40 |
| 5. | ਗੁਰਦਾਸਪੁਰ | 02 | 0.40 |
| | **ਜੋੜ** | **112** | **44.40** |

---

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 263****

(ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ।)

---

## ਹਲਕਾ ਖਰੜ ਦੇ ਪਿੰਡਾਂ ਨੂੰ ਦਿੱਤੀਆਂ ਗਈਆਂ ਗਰਾਂਟਾਂ

**264. ਸਰਦਾਰ ਜਗਮੋਹਨ ਸਿੰਘ ਕੰਗ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਹਲਕਾ ਖਰੜ, ਜ਼ਿਲ੍ਹਾ ਮੋਹਾਲੀ ਦੇ ਬਲਾਕ ਖਰੜ ਅਤੇ ਮਾਜਰੀ ਵਿੱਚ

** Reply to this Unstarred Question No. 263 has not been received till 9 March, 2017 i.e. the date on which this debates was sent to the press for final printing.

ਪੈਂਦੇ ਵੱਖ ਵੱਖ ਪਿੰਡਾਂ ਨੂੰ ਸਾਲ 2012-13, 2013-14, 2014-15 ਅਤੇ 2015-16 ਦੌਰਾਨ ਵਿਕਾਸ ਕਾਰਜਾਂ ਲਈ ਕਿਹੜੇ ਕਿਹੜੇ ਪਿੰਡਾਂ ਨੂੰ ਕਿਸ ਕਿਸ ਹੈੱਡ ਥੱਲੇ ਕਿੰਨੀਆਂ ਕਿੰਨੀਆਂ ਸਾਲਾਨਾ ਗਰਾਂਟਾਂ ਦਿੱਤੀਆਂ ਗਈਆਂ ਹਨ;

(ਅ) ਕੀ ਉਪਰੋਕਤ ਗਰਾਂਟਾਂ ਸਬੰਧਤ ਪੰਚਾਇਤਾਂ, ਬਲਾਕ ਸੰਮਤੀਆਂ ਜਾਂ ਜ਼ਿਲ੍ਹਾ ਪ੍ਰੀਸ਼ਦਾਂ ਨੇ ਖਰਚੀਆਂ ਹਨ? ਸਬੰਧੀ ਵੇਰਵੇ ਦਿੱਤੇ ਜਾਣ।

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ,

(ੳ) ਹਲਕਾ ਖਰੜ, ਜ਼ਿਲ੍ਹਾ ਮੋਹਾਲੀ ਦੇ ਬਲਾਕ ਖਰੜ ਅਤੇ ਮਾਜਰੀ ਵਿੱਚ ਪੈਂਦੇ ਵੱਖ ਵੱਖ ਪਿੰਡਾਂ ਨੂੰ ਸਾਲ 2012-13 ਤੋਂ ਲੈ ਕੇ 2015-16 ਤੱਕ ਸਾਲ-ਵਾਰ, ਪਿੰਡ-ਵਾਰ ਅਤੇ ਜਿਹੜੀ ਸਕੀਮ ਅਧੀਨ ਗ੍ਰਾਂਟਾਂ ਜਾਰੀ ਕੀਤੀਆਂ ਗਈਆਂ ਹਨ, ਦਾ ਵੇਰਵਾ ਅਨੁਲੱਗ 'ੳ'* ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਅਨੁਲੱਗ 'ੳ' ਤੇ ਦਰਸਾਈਆਂ ਗਈਆਂ ਗਰਾਂਟਾਂ, ਜਿਨ੍ਹਾਂ ਪੰਚਾਇਤਾਂ ਅਤੇ ਬਲਾਕ ਸੰਮਤੀਆਂ ਵਲੋਂ ਖਰਚ ਕੀਤੀਆਂ ਗਈਆਂ ਹਨ, ਦਾ ਵੇਰਵਾ ਅਨੁਲੱਗ 'ਅ' ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

ਹਲਕਾ ਖਰੜ ਦੀਆਂ 138 ਪੰਚਾਇਤਾਂ ਵਿੱਚੋਂ 9 ਪੰਚਾਇਤਾਂ ਦੀਆਂ ਗ੍ਰਾਂਟਾਂ ਪੰਚਾਇਤ ਸੰਮਤੀਆਂ ਵੱਲੋਂ ਖਰਚ ਕੀਤੀਆਂ ਗਈਆਂ ਅਤੇ 129 ਪੰਚਾਇਤਾਂ ਦੀਆਂ ਗ੍ਰਾਂਟਾਂ ਸਬੰਧਤ ਪੰਚਾਇਤਾਂ ਵੱਲੋਂ ਖਰਚ ਕੀਤੀਆਂ ਗਈਆਂ ਅਤੇ ਜ਼ਿਲ੍ਹਾ ਪ੍ਰੀਸ਼ਦ ਇਨ੍ਹਾਂ ਗਰਾਂਟਾਂ ਨੂੰ ਵਰਤਣ ਲਈ ਕਾਰਜਕਾਰੀ ਏਜੰਸੀ ਨਹੀਂ ਹੈ।

---

## ਹਲਕਾ ਖਰੜ ਵਿੱਚ ਪੈਂਦੀਆਂ ਮਿਉਂਸਿਪਲ ਕਮੇਟੀਆਂ ਨੂੰ ਗਰਾਂਟਾਂ ਦੇਣ ਸਬੰਧੀ

**265. ਸਰਦਾਰ ਜਗਮੋਹਨ ਸਿੰਘ ਕੰਗ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਹਲਕਾ ਖਰੜ ਜ਼ਿਲ੍ਹਾ ਮੋਹਾਲੀ ਵਿੱਚ ਪੈਂਦੀਆਂ ਮਿਉਂਸਿਪਲ ਕਮੇਟੀਆਂ ਖਰੜ, ਕੁਰਾਲੀ ਅਤੇ ਐਨ.ਏ.ਸੀ ਨਵਾਂ ਗਾਓਂ ਨੂੰ ਸਾਲ

---

*Placed in the Revisor Branch.

[ ਸਰਦਾਰ ਜਗਮੋਹਨ ਸਿੰਘ ਕੰਗ ]

2012-13, 2013-14, 2014-15 ਅਤੇ 2015-16 ਵਿੱਚ ਸਰਕਾਰ ਵੱਲੋਂ ਸਾਲਾਨਾ ਕਿੰਨੀਆਂ ਗਰਾਂਟਾਂ ਕਿਸ ਕਿਸ ਹੈੱਡ ਥੱਲੇ ਦਿੱਤੀਆਂ ਗਈਆਂ ਅਤੇ ਇਨ੍ਹਾਂ ਸ਼ਹਿਰਾਂ ਨੂੰ ਹੋਰ ਕਿਹੜੇ ਕਿਹੜੇ ਅਦਾਰਿਆਂ ਤੋਂ ਇਸ ਸਮੇਂ ਦੌਰਾਨ ਕਿੰਨੀ ਕਿੰਨੀ ਸਾਲਾਨਾ ਆਮਦਨ ਹੁੰਦੀ ਹੈ;

(ਅ) ਉਪਰੋਕਤ ਵਰਣਿਤ ਕਮੇਟੀਆਂ ਨੂੰ ਸਾਲਾਨਾ ਵੈਟ ਤਹਿਤ ਕਿੰਨੀ ਕਿੰਨੀ ਰਾਸ਼ੀ ਦਿੱਤੀ ਜਾਂਦੀ ਹੈ ਅਤੇ ਕੀ ਇਨ੍ਹਾਂ ਸ਼ਹਿਰਾਂ ਨੂੰ ਆਉਣ ਵਾਲੇ ਸਮੇਂ ਵਿੱਚ ਵਿਕਾਸ ਦੀ ਹੋਰ ਗਰਾਂਟ ਦੇਣ ਦੀ ਯੋਜਨਾ ਹੈ?

**ਸ਼੍ਰੀ ਅਨਿਲ ਜੋਸ਼ੀ :** (ੳ) ਹਲਕਾ ਖਰੜ, ਜ਼ਿਲ੍ਹਾ ਮੋਹਾਲੀ ਵਿੱਚ ਪੈਂਦੀਆਂ ਮਿਉਂਸਿਪਲ ਕਮੇਟੀਆਂ ਖਰੜ, ਕੁਰਾਲੀ ਅਤੇ ਐਨ.ਏ.ਸੀ ਨਵਾਂ ਗਾਉਂ ਨੂੰ ਸਰਕਾਰ ਵੱਲੋਂ ਸਾਲ 2012-13 ਤੋਂ ਸਾਲ 2015-16 ਤੱਕ ਕ੍ਰਮਵਾਰ ਅਨੁਲੱਗ -ੳ, ਅ, ਅਤੇ ੲ ਅਨੁਸਾਰ ਗਰਾਂਟਾਂ ਜਾਰੀ ਕੀਤੀਆਂ ਗਈਆਂ ਹਨ। ਇਸ ਤੋਂ ਇਲਾਵਾ ਨਗਰ ਕੌਂਸਲ, ਕੁਰਾਲੀ ਨੂੰ ਗਮਾਡਾ (Greater Mohali Area Development Authority) ਤੋਂ ਗਰਾਂਟ ਪ੍ਰਾਪਤ ਹੁੰਦੀ ਹੈ। ਜਿਸ ਦੇ ਵੇਰਵੇ ਅਨੁਲੱਗ-ਅ ਵਿੱਚ ਦਰਸਾਏ ਗਏ ਹਨ।

(ਅ) ਉਪਰੋਕਤ ਵਰਣਿਤ ਕਮੇਟੀਆਂ ਨੂੰ ਵੈਟ (ਪੰਜਾਬ ਮਿਉਂਸਪਲ ਫੰਡ) ਤਹਿਤ ਅਨੁਲਗ- ੳ, ਅ ਅਤੇ ੲ ਅਨੁਸਾਰ ਰਾਸ਼ੀ ਜਾਰੀ ਕੀਤੀ ਗਈ ਹੈ। ਇਸ ਤੋਂ ਇਲਾਵਾ ਸਰਕਾਰ ਵਲੋਂ ਇਨ੍ਹਾਂ ਸ਼ਹਿਰਾਂ ਨੂੰ ਆਉਣ ਵਾਲੇ ਸਮੇਂ ਵਿੱਚ 14ਵੇਂ ਵਿੱਤ ਕਮਿਸ਼ਨ, ਅਰਬਨ ਮਿਸ਼ਨ, ਸਵੱਛ ਭਾਰਤ ਮਿਸ਼ਨ ਅਤੇ ਹੋਰ ਕਈ ਸਕੀਮਾਂ ਵਿੱਚ ਗਰਾਂਟ ਜਾਰੀ ਕਰਨ ਲਈ ਇਸ ਸਾਲ ਬਜਟ ਉਪਬੰਧ ਕੀਤੇ ਗਏ ਹਨ।

## ਡਾਇਰੈਕਟੋਰੇਟ ਸਥਾਨਕ ਸਰਕਾਰ ਵਿਭਾਗ ਪੰਜਾਬ, ਚੰਡੀਗੜ੍ਹ

### ਅਨੁਲੱਗ – ੳ (ਨਗਰ ਕੌਂਸਲ, ਖਰੜ)

**(ੳ)** **(ਰਾਸ਼ੀ ਲੱਖਾਂ ਵਿੱਚ)**

| ਲੜੀ ਨੰ. | ਗ੍ਰਾਂਟ ਦਾ ਹੈਡ | ਸਾਲ 2012-13 | ਸਾਲ 2013-14 | ਸਾਲ 2014-15 | ਸਾਲ 2015-16 |
|---|---|---|---|---|---|
| 1 | ਐਮ.ਪੀ. ਲੈਡ | 7.00 | 6.00 | 8.45 | 8.00 |
| 2 | 13ਵੇਂ ਵਿੱਤ ਕਮਿਸ਼ਨ ਦੀ ਗਰਾਂਟ | 62.60 | 27.83 | 42.94 | 193.79 |

| | | | | | |
|---|---|---|---|---|---|
| 3 | ਅਰਬਨ ਮਿਸ਼ਨ | - | - | 103.41 | 200.00 |
| 4 | 14ਵੇਂ ਵਿੱਤ ਕਮਿਸ਼ਨ ਦੀ ਗਰਾਂਟ | | | 42.29 | 52.04 |
| 5 | ਡੈਵੋਲਿਊਸ਼ਨ ਆਫ਼ ਸ਼ੇਅਰ | | 0.52 | | |
| 6 | ਐਕਸਾਈਜ਼ ਡਿਊਟੀ | 7.94 | 77.50 | - | 33.85 |
| 7 | ਬੁਨਿਆਦੀ ਢਾਂਚੇ ਲਈ | - | - | 100.00 | - |
| | ਕੁੱਲ ਪ੍ਰਾਪਤ ਗਰਾਂਟ | 77.54 | 111.85 | 297.09 | 487.68 |

ਹੋਰ ਅਦਾਰਿਆਂ ਤੋਂ ਸਾਲਾਨਾ ਆਮਦਨ ਨਗਰ ਕੌਂਸਲ, ਖਰੜ ਨੂੰ ਹੋਰ ਅਦਾਰਿਆਂ ਤੋਂ ਕੋਈ ਆਮਦਨ ਪ੍ਰਾਪਤ ਨਹੀਂ ਹੁੰਦੀ।

(ਅ)

| ਲੜੀ ਨੰ. | ਹੈਡ | ਸਾਲ 2012-13 | ਸਾਲ 2013-14 | ਸਾਲ 2014-15 | ਸਾਲ 2015-16 |
|---|---|---|---|---|---|
| 1 | ਵੈਟ ਤੋਂ ਆਮਦਨ | 584.22 | 646.37 | 758.24 | 745.81 |

## ਡਾਇਰੈਕਟੋਰੇਟ ਸਥਾਨਕ ਸਰਕਾਰ ਵਿਭਾਗ ਪੰਜਾਬ, ਚੰਡੀਗੜ

**ਅਨੁਲੱਗ – ਅ** (ਨਗਰ ਕੌਂਸਲ, ਕੁਰਾਲੀ)

(ੳ) (ਰਾਸ਼ੀ ਲੱਖਾਂ ਵਿੱਚ)

| ਲੜੀ ਨੰ. | ਗ੍ਰਾਂਟ ਦਾ ਹੈਡ | ਸਾਲ 2012-13 | ਸਾਲ 2013-14 | ਸਾਲ 2014-15 | ਸਾਲ 2015-16 |
|---|---|---|---|---|---|
| 1 | ਐਮ.ਪੀ. ਲੈਡ | 10.30 | 14.50 | 7.50 | 4.00 |
| 2 | 13ਵੇਂ ਵਿੱਤ ਕਮਿਸ਼ਨ ਦੀ ਗਰਾਂਟ | 36.59 | 26.27 | 25.10 | - |
| 3 | ਅਰਬਨ ਮਿਸ਼ਨ | - | - | - | 17.75 |
| 4 | 14ਵੇਂ ਵਿੱਤ ਕਮਿਸ਼ਨ ਦੀ ਗਰਾਂਟ | - | - | - | 58.96 |
| 5 | ਡੈਵੋਲਿਊਸ਼ਨ ਆਫ਼ ਸ਼ੇਅਰ | - | 0.16 | – | - |
| 6 | ਐਕਸਾਈਜ਼ ਡਿਊਟੀ | 5.24 | 60.55 | – | 29.54 |
| 7 | ਬੁਨਿਆਦੀ ਢਾਂਚੇ ਲਈ | - | - | 50.00 | - |
| 8 | ਸਵੱਛ ਭਾਰਤ ਮਿਸ਼ਨ | - | - | - | 6.00 |
| | ਕੁੱਲ ਪ੍ਰਾਪਤ ਗਰਾਂਟ | 52.13 | 101.48 | 82.60 | 116.25 |
| | ਹੋਰ ਅਦਾਰਿਆਂ ਤੋਂ ਸਾਲਾਨਾ ਆਮਦਨ | | | | |
| 1 | (ਗਮਾਡਾ ਤੋਂ (ਸੀਵਰੇਜ ਪਾਉਣ ਦੌਰਾਨ ਟੁੱਟੇ ਰੋਡ/ਗਲੀਆਂ ਦੀ ਰਿਪੇਅਰ ਲਈ) | 114.51 | 97.21 | 100.00 | - |

[ ਸਥਾਨਕ ਸਰਕਾਰ ਮੰਤਰੀ ]

**(ਅ )** **(ਰਾਸ਼ੀ ਲੱਖਾਂ ਵਿੱਚ)**

| ਲੜੀ ਨੰ. | ਹੈਡ | ਸਾਲ 2012-13 | ਸਾਲ 2013-14 | ਸਾਲ 2014-15 | ਸਾਲ 2015-16 |
|---|---|---|---|---|---|
| 1 | ਵੈਟ ਤੋਂ ਆਮਦਨ | 409.77 | 453.36 | 531.83 | 523.11 |

## ਡਾਇਰੈਕਟੋਰੇਟ ਸਥਾਨਕ ਸਰਕਾਰ ਵਿਭਾਗ ਪੰਜਾਬ, ਚੰਡੀਗੜ੍ਹ
## ਅਨੁਲੱਗ – ੲ (ਨਗਰ ਕੌਂਸਲ, ਨਵਾਂ ਗਾਉਂ)

**(ੳ)** **(ਰਾਸ਼ੀ ਲੱਖਾਂ ਵਿੱਚ)**

| ਲੜੀ ਨੰ. | ਗ੍ਰਾਂਟ ਦਾ ਹੈਡ | ਸਾਲ 2012-13 | ਸਾਲ 2013-14 | ਸਾਲ 2014-15 | ਸਾਲ 2015-16 |
|---|---|---|---|---|---|
| 1 | ਐਮ.ਪੀ. ਲੈਡ | 5.00 | 5.50 | 2.00 | - |
| 2 | 13ਵਾਂ ਵਿੱਤ ਕਮਿਸ਼ਨ | 44.56 | 19.81 | 30.56 | - |
| 3 | 14ਵੇਂ ਵਿੱਤ ਕਮਿਸ਼ਨ ਦੀ ਗਰਾਂਟ | - | - | - | 102.77 |
| 4 | ਡੈਵੋਲਿਊਸ਼ਨ ਆਫ਼ ਸ਼ੇਅਰ | - | 0.35 | - | - |
| 5 | ਐਕਸਾਈਜ਼ ਡਿਊਟੀ | 3.92 | 17.97 | - | 11.01 |
| 6 | ਸਵੱਛ ਭਾਰਤ ਮਿਸ਼ਨ | - | - | - | 1.46 |
| | ਕੁੱਲ ਪ੍ਰਾਪਤ ਗਰਾਂਟ | 53.48 | 43.63 | 32.56 | 115.24 |
| | ਹੋਰ ਅਦਾਰਿਆਂ ਤੋਂ ਸਾਲਾਨਾ ਆਮਦਨ | ਹੋਰ ਕੋਈ ਆਮਦਨ ਪ੍ਰਾਪਤ ਨਹੀ ਹੁੰਦੀ। | | | |

(ਅ) (ਰਾਸ਼ੀ ਲੱਖਾਂ ਵਿੱਚ)

| ਲੜੀ ਨੰ. | ਹੈਡ ਅਧੀਨ ਆਮਦਨ | ਸਾਲ 2012-13 | ਸਾਲ 2013-14 | ਸਾਲ 2014-15 | ਸਾਲ 2015-16 |
|---|---|---|---|---|---|
| 1 | ਵੈਟ | 763.91 | 978.86 | 855.85 | 846.76 |

ਨੰ.

------

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 266**

(ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ।)

---

## ਹਲਕਾ ਫਤਹਿਗੜ੍ਹ ਚੂੜੀਆਂ ਵਿਚ ਮਨਰੇਗਾ ਅਧੀਨ ਫੰਡ ਦੇਣੇ

**267. ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

** Reply to this Unstarred Question No. 266 has not been received till 9 March, 2017 i.e. the date on which this debates was sent to the press for final printing.

(ੳ) ਅਪ੍ਰੈਲ, 2012 ਤੋਂ ਹੁਣ ਤੱਕ ਫਤਹਿਗੜ੍ਹ ਚੂੜੀਆਂ ਹਲਕੇ ਵਿੱਚ ਮਨਰੇਗਾ ਅਧੀਨ ਸਾਲ-ਵਾਰ ਕੁੱਲ ਕਿੰਨੇ ਫੰਡ ਵੰਡੇ ਗਏ;

(ਅ) ਉਕਤ ਸਮੇਂ ਦੌਰਾਨ ਇਸ ਹਲਕੇ ਦੇ ਪਿੰਡਾਂ ਵਿੱਚ ਮਨਰੇਗਾ ਦੀ ਵੰਡੀ ਗਈ ਰਕਮ ਦੇ ਵੇਰਵੇ ਕੀ ਹਨ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ,

(ੳ) ਅਪ੍ਰੈਲ, 2012 ਤੋਂ ਹੁਣ ਤੱਕ ਫਤਹਿਗੜ੍ਹ ਚੂੜੀਆਂ ਹਲਕੇ ਵਿੱਚ ਮਨਰੇਗਾ ਅਧੀਨ ਸਾਲ-ਵਾਰ ਵੰਡੇ ਗਏ ਫੰਡਾਂ ਦਾ ਵੇਰਵਾ ਅਨੁਲੱਗ 'ੳ' ਤੇ ਰੱਖਿਆ ਜਾਂਦਾ ਹੈ।

(ਅ) ਉਕਤ ਸਮੇਂ ਦੌਰਾਨ ਇਸ ਹਲਕੇ ਦੇ ਪਿੰਡਾਂ ਵਿੱਚ ਮਨਰੇਗਾ ਦੀ ਵੰਡੀ ਗਈ ਰਕਮ ਦਾ ਵੇਰਵਾ ਅਨੁਲੱਗ 'ਅ' ਤੇ ਰੱਖਿਆ ਜਾਂਦਾ ਹੈ।

**ਅਨੁਲੱਗ 'ੳ'**

**ਮਗਨਰੇਗਾ ਸਕੀਮ ਅਧੀਨ ਸਾਲ 2012-13 ਤੋਂ ਹੁਣ ਤੱਕ ਹਲਕਾ ਫਤਹਿਗੜ੍ਹ ਚੂੜੀਆਂ ਨੂੰ ਵੰਡੇ ਗਏ ਫੰਡਾਂ ਦਾ ਵੇਰਵਾ (ਰੁਪਏ ਲੱਖਾਂ ਵਿੱਚ)**

| ਲੜੀ ਨੰ: | ਸਾਲ | ਰਕਮ |
|---|---|---|
| 1 | 2012-13 | 31.30 |
| 2 | 2013-14 | 75.42 |
| 3 | 2014-15 | 88.14 |
| 4 | 2015-16 | 52.64 |
| 5 | 2016-17 | 53.56 |
| | ਕੁੱਲ ਜੋੜ | 301.06 |

**ਅਨੁਲੱਗ 'ਅ'**

**ਮਗਨਰੇਗਾ ਸਕੀਮ ਅਧੀਨ ਹਲਕਾ ਫਤਹਿਗੜ੍ਹ ਚੂੜੀਆਂ ਦੇ ਪਿੰਡਾਂ ਨੂੰ ਸਾਲ 2012-13 ਦੌਰਾਨ ਵੰਡੇ ਗਏ ਫੰਡਾਂ ਦਾ ਵੇਰਵਾ**

| ਲੜੀ ਨੰ: | ਗ੍ਰਾਮ ਪੰਚਾਇਤ ਦਾ ਨਾਂ | ਗ੍ਰਾਂਟ (ਲੱਖਾਂ ਵਿੱਚ) |
|---|---|---|
| 1 | ਅਬਾਦੀ ਦਸਮੇਸ਼ ਨਗਰ | 0.50 |
| 2 | ਆਜਮਪੁਰ | 0.50 |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

| | | |
|---|---|---|
| 3 | ਅਲੀਵਾਲ ਅਰਾਈਆਂ | 1.00 |
| 4 | ਅਲੀਵਾਲ ਜੱਟਾਂ | 0.20 |
| 5 | ਬਾਜਪੁਰ ਕਲੋਨੀ | 1.00 |
| 6 | ਬੇਰੀਆਂਵਾਲ | 0.50 |
| 7 | ਭਾਰਥਵਾਲ | 0.20 |
| 8 | ਬਿਸਨੀਵਾਲ | 0.15 |
| 9 | ਛਿਛਰੇਵਾਲ | 0.20 |
| 10 | ਚਿਤੌਰਗੜ | 0.45 |
| 11 | ਦਾਬਾਵਾਲ ਕਲਾ | 1.00 |
| 12 | ਡਾਲੇਚੱਕ | 0.40 |
| 13 | ਦਮੋਦਰ | 0.50 |
| 14 | ਡੁਲਟ | 0.20 |
| 15 | ਘਣੀਏ ਕੇ ਬਾਂਗਰ | 0.35 |
| 16 | ਘਾੜੀਆਂ | 0.50 |
| 17 | ਗੁਜਰਪੁਰਾ | 0.20 |
| 18 | ਖਹਿਰਾ | 0.20 |
| 19 | ਕੋਟਲਾਬਾਮਾ | 0.20 |
| 20 | ਕੋਟਲੀਥਾਬਲਾ | 2.80 |
| 21 | ਲੰਗਰਵਾਲ | 0.20 |
| 22 | ਲੁਹਾਰਾਵਾਲੀ | 0.20 |
| 23 | ਮਾਨਸੈਡਵਾਲ | 1.00 |
| 24 | ਮਜਿਆਵਾਲ | 0.50 |
| 25 | ਮਰਾੜ | 0.35 |
| 26 | ਮੁਰੀਦ ਕੇ | 0.00 |
| 27 | ਨਾਸਰਕੇ | 1.19 |
| 28 | ਨਵਾਂ ਕਿਲਾ ਦੇਸਾ ਸਿੰਘ | 0.33 |

| | | |
|---|---|---|
| 29 | ਨਵਾਂ ਕੇਟਲੀ ਢਾਡੀਆਂ | 1.00 |
| 30 | ਪੰਨਵਾ | 0.20 |
| 31 | ਪਰਾਚਾ | 0.20 |
| 32 | ਰਸੂਲਪੁਰ ਟਪਰੀਆ | 0.20 |
| 33 | ਰਿਆਲੀਕਲਾ | 1.20 |
| 34 | ਰਿਆਲੀ ਖੁਰਦ | 5.96 |
| 35 | ਸੈਦਪੁਰ ਕਲਾਂ | 2.00 |
| 36 | ਸਰਫਕੋਟ | 0.20 |
| 37 | ਸੀੜਾ | 0.20 |
| 38 | ਤੇਜਾਕਲਾਂ | 0.40 |
| 39 | ਬਜੂਮਾਨ | 0.50 |
| 40 | ਬੁਰਜ ਅਰਾਈਆਂ | 0.50 |
| 41 | ਭੁਲਰ | 0.50 |
| 42 | ਬਿਜਲੀਵਾਲ | 1.00 |
| 43 | ਚੋਰਾਵਾਲੀ | 0.50 |
| 44 | ਇਸਾ ਨਗਰ | 1.00 |
| 45 | ਕੋਟਲਾ ਸਰਫ | 0.09 |
| 46 | ਮਿਰਜਾਜਾਨ | 0.19 |
| 47 | ਸਰੂਪਵਾਲੀ | 0.34 |
| 48 | ਤਲਵੰਡੀ ਝਿਵਰਾਂ | 0.30 |

**ਮਗਨਰੇਗਾ ਸਕੀਮ ਅਧੀਨ ਹਲਕਾ ਫਤਿਹਗੜ੍ਹ ਚੂੜੀਆਂ ਦੇ ਪਿੰਡਾਂ ਨੂੰ ਸਾਲ 2013-14 ਦੌਰਾਨ ਵੰਡੇ ਗਏ ਫੰਡਾਂ ਦਾ ਵੇਰਵਾ**

| ਲੜੀ ਨੰ: | ਗ੍ਰਾਮ ਪੰਚਾਇਤ ਦਾ ਨਾਂ | ਗ੍ਰਾਂਟ (ਲੱਖਾਂ ਵਿੱਚ) |
|---|---|---|
| 1 | ਅਲੀਵਾਲ ਅਰਾਈਆਂ | 1.98 |
| 2 | ਬਦੋਵਾਲ ਕਲਾਂ | 1.50 |
| 3 | ਬੇਰੀਆਂਵਾਲ | 1.08 |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

| | | |
|---|---|---|
| 5 | ਦਾਬਾਵਾਲ ਖੁਰਦ | 2.49 |
| 6 | ਦਾਦੂਯੋਦ | 5.00 |
| 7 | ਡਾਲੇਚੱਕ | 0.60 |
| 8 | ਦਮੋਦਰ | 1.00 |
| 9 | ਗੁਜਰਪੁਰ | 0.80 |
| 10 | ਜਾਂਗਲਾ | 2.66 |
| 11 | ਕਾਲੂਵਾਲ | 1.49 |
| 12 | ਖਹਿਰਾ | 3.19 |
| 13 | ਖੋਖਰ 273 | 1.62 |
| 14 | ਖੋਖਰ 331 | 4.00 |
| 15 | ਕੋਟ ਮਜਲਸ | 2.11 |
| 16 | ਕੋਟ ਖਜਾਨਾ | 0.69 |
| 17 | ਕੋਟਲਾ ਬਾਮਾ | 0.94 |
| 18 | ਕੋਟਲੀ ਥਾਬਲਾ | 2.72 |
| 19 | ਕੁਲਾਰ | 0.43 |
| 20 | ਲੰਗਰਵਾਲ | 1.60 |
| 21 | ਮਾਨ ਸੈਡਵਾਲ | 2.95 |
| 22 | ਮਰਾੜ | 2.00 |
| 23 | ਮੁਰੀਦਕੇ | 3.17 |
| 24 | ਨਾਨਕਚੱਕ | 0.65 |
| 25 | ਮਲੂਕਵਾਲੀ | 0.64 |
| 26 | ਨਾਸਰਕੇ | 1.00 |
| 27 | ਨਵਾਂ ਮਾਨ ਸੈਡਵਾਲ | 3.19 |
| 28 | ਕਿਲਾ ਦੇਸਾ ਸਿੰਘ | 3.03 |
| 29 | ਕਾਦੀਆਂ ਰਾਜਪੂਤਾਂ | 1.65 |
| 30 | ਰਸੂਲਪੁਰ ਟਪਰੀਆਂ | 1.57 |

| | | |
|---|---|---|
| 31 | ਰਿਆਲੀਕਲਾ | 3.07 |
| 32 | ਰਿਆਲੀ ਖੁਰਦ | 2.12 |
| 33 | ਸੈਦਪੁਰ ਕਲਾਂ | 1.00 |
| 34 | ਸਾਰਚੂਰ | 1.00 |
| 35 | ਸ਼ਮਸ਼ੇਰਪੁਰ ਖੁਰਦ | 0.92 |
| 36 | ਸੇਖਵਾਂ | 0.92 |
| 37 | ਤੇਜਾਕਲਾਂ | 1.93 |
| 38 | ਤੇਜਾ ਖੁਰਦ | 1.56 |
| 39 | ਠੱਠਾ | 3.17 |
| 40 | ਬਜੂਮਾਨ | 0.50 |
| 41 | ਬੁਰਜ ਅਰੀਆਂ | 0.50 |
| 42 | ਭੁਲਰ | 0.50 |
| 43 | ਚੋਰਾਂਵਾਲੀ | 1.00 |
| 44 | ਚੰਡਕੇ | 1.00 |
| 45 | ਤਲਵੰਡੀ ਝਿਵਰਾਂ | 0.50 |
| | Total | 75.42 |

**ਮਗਨਰੇਗਾ ਸਕੀਮ ਅਧੀਨ ਹਲਕਾ ਫਤਿਹਗੜ੍ਹ ਚੂੜੀਆਂ ਦੇ ਪਿੰਡਾਂ ਨੂੰ ਸਾਲ 2014-15 ਦੌਰਾਨ ਵੰਡੇ ਗਏ ਫੰਡਾਂ ਦਾ ਵੇਰਵਾ**

| ਲੜੀ ਨੰ: | ਗ੍ਰਾਮ ਪੰਚਾਇਤ ਦਾ ਨਾਂ | ਗ੍ਰਾਂਟ (ਲੱਖਾਂ ਵਿੱਚ) |
|---|---|---|
| 1 | ਬੇਰੀਆਵਾਲ | 0.64 |
| 2 | ਭਾਲੋਵਾਲੀ | 1.06 |
| 3 | ਚੰਦੂਸੂਜਾ | 1.00 |
| 4 | ਦਾਬਾਵਾਲ ਖੁਰਦ | 1.23 |
| 5 | ਡਾਲੇਚੱਕ | 0.49 |
| 6 | ਦਮੋਦਰ | 2.51 |
| 7 | ਢਢਿਆਲਾ ਨੱਤ | 3.00 |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

| | | |
|---|---|---|
| 8 | ਡੋਗਰ | 2.01 |
| 9 | ਗੁਜਰਪੂਰਾ | 1.51 |
| 10 | ਜਾਂਗਲਾ | 2.04 |
| 11 | ਖਹਿਰਾ | 1.24 |
| 12 | ਖੋਦੇ ਬਾਂਗਰ | 0.98 |
| 13 | ਖੋਖਰ 273 | 2.57 |
| 14 | ਖੋਖਰ 331 | 3.69 |
| 15 | ਕੋਠੇ | 0.98 |
| 16 | ਕੋਟਲਾਬਾਮਾ | 0.00 |
| 17 | ਕੋਟਲੀ ਥਾਬਲਾ | 0.50 |
| 18 | ਕੁਲਾਰ | 2.17 |
| 19 | ਲੰਗਰਵਾਲ | 1.28 |
| 20 | ਮਾਨ ਸੈਡਵਾਲ | 2.36 |
| 21 | ਮਲਕਵਾਲ | 2.60 |
| 22 | ਮਲੂਕਵਾਲੀ | 2.40 |
| 23 | ਮੁਰੀਦਕੇ | 1.88 |
| 24 | ਨਾਨਕ ਚੱਕ | 1.63 |
| 25 | ਨਵਾਂ ਕਿਲਾ ਦੇਸਾ ਸਿੰਘ | 0.82 |
| 26 | ਨਵਾਂ ਮਾਨ ਸੈਡਵਾਲ | 1.44 |
| 27 | ਪਾਰੋਵਾਲ | 2.05 |
| 28 | ਕਿਲਾ ਦੇਸਾ ਸਿੰਘ | 1.83 |
| 29 | ਕਾਦੀਆਂ ਰਾਜਪੂਤਾਂ | 1.10 |
| 30 | ਰਸੂਲਪੁਰ ਟਪਰੀਆਂ | 0.28 |
| 31 | ਰਿਆਲੀਕਲਾ | 1.14 |
| 32 | ਸੇਖਵਾਂ | 1.78 |
| 33 | ਸਮਸ਼ੇਰਪੁਰ ਖੁਰਦ | 1.35 |

| | | |
|---|---|---|
| 34 | ਸੁੰਡਲ | 1.34 |
| 35 | ਤਲਵੰਡੀਬਾਰਥ | 1.78 |
| 36 | ਤੇਜਾਕਲਾਂ | 1.99 |
| 37 | ਤੇਜਾ ਖੁਰਦ | 0.90 |
| 38 | ਠੱਠਾ | 1.00 |
| 39 | ਚਿਤ | 2.49 |
| 40 | ਚੋਰਾਵਾਲ | 4.91 |
| 41 | ਚੰਡਕੇ | 1.72 |
| 42 | ਧਰਮਕੋਟ ਬੱਗਾ | 2.34 |
| 43 | ਘਸੀਟਪੁਰ ਕਲਾ | 1.77 |
| 44 | ਹਰੂਵਾਲ | 0.24 |
| 45 | ਹਰਸੀਆਂ | 1.57 |
| 46 | ਖਾਨਫੱਤਾ ਖੁਰਦ | 1.42 |
| 47 | ਕੋਟਲਾ ਸਰਫ | 1.05 |
| 48 | ਨੰਗਲ | 0.69 |
| 49 | ਪੱਤੀ ਲੋਹਗੜ੍ਹ | 0.80 |
| 50 | ਰਿਖੀਆਂ | 0.54 |
| 51 | ਸਰੂਪਵਾਲੀ | 0.71 |
| 52 | ਸ਼ੇਖੂਪੁਰ ਕਲਾਂ | 0.81 |
| 53 | ਸ਼ੇਖੂਪੁਰ ਖੁਰਦ | 1.00 |
| 54 | ਸੁਨੀਆਂ | 1.49 |
| 55 | ਤਲਵੰਡੀ ਝਿਵਰਾਂ | 1.43 |
| 56 | ਤਾਰਾਗੜ੍ਹ | 1.58 |
| 57 | ਉਦੋਵਾਲ | 1.73 |
| 58 | ਪੱਤੀ ਜਾਲੀਆਂ | 1.28 |
| | Total | 88.14 |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

**ਮਗਨਰੇਗਾ ਸਕੀਮ ਅਧੀਨ ਹਲਕਾ ਫਤਹਿਗੜ੍ਹ ਚੂੜੀਆਂ ਦੇ ਪਿੰਡਾਂ ਨੂੰ ਸਾਲ 2015-16 ਦੌਰਾਨ ਵੰਡੇ ਗਏ ਫੰਡਾਂ ਦਾ ਵੇਰਵਾ**

| ਲੜੀ ਨੰ: | ਗ੍ਰਾਮ ਪੰਚਾਇਤ ਦਾ ਨਾਂ | ਗ੍ਰਾਂਟ (ਲੱਖਾਂ ਵਿੱਚ) |
|---|---|---|
| 1 | ਬੇਰੀਆਵਾਲ | 0.36 |
| 2 | ਚੰਦੂਸੂਜਾ | 0.69 |
| 3 | ਡਾਲੇਚੱਕ | 1.50 |
| 4 | ਦਮੋਦਰ | 1.35 |
| 5 | ਗੁਜਰਪੁਰਾ | 0.55 |
| 6 | ਜਾਂਗਲਾ | 0.02 |
| 7 | ਖਹਿਰਾ | 1.06 |
| 8 | ਖੋਖਰ 273 | 1.00 |
| 9 | ਖੋਖਰ 331 | 1.38 |
| 10 | ਕੋਟਲਾਬਾਮਾ | 1.97 |
| 11 | ਕੁਲਾਰ | 0.10 |
| 12 | ਮਲਕਵਾਲ | 0.40 |
| 13 | ਮੁਰੀਦਕੇ | 0.10 |
| 14 | ਨਾਨਕਚੱਕ | 1.29 |
| 15 | ਨਵਾਂ ਕਿਲਾ ਦੇਸਾ ਸਿੰਘ | 0.40 |
| 16 | ਨਵਾਂ ਮਾਨਸੈਡ ਵਾਲ | 2.50 |
| 17 | ਕਿਲਾ ਦੇਸਾ ਸਿੰਘ | 0.80 |
| 18 | ਸੇਖਵਾਂ | 1.62 |
| 19 | ਸੁੰਡਲ | 1.64 |
| 20 | ਤਲਵੰਡੀਬਾਰਥ | 0.20 |
| 21 | ਭੁਲਰ | 2.76 |
| 22 | ਬਿਜਲੀਵਾਲ | 1.61 |
| 23 | ਚਿਤ | 1.16 |

| | | |
|---|---|---|
| 24 | ਚੋਰਾਵਾਲ | 4.27 |
| 25 | ਧੋਲਪੁਰ | 0.55 |
| 26 | ਧਰਮਕੋਟ ਬੱਗਾ | 0.42 |
| 27 | ਘਸੀਟਪੁਰ ਕਲਾਂ | 2.16 |
| 28 | ਹਰੂਵਾਲ | 0.54 |
| 29 | ਹਰਸੀਆਂ | 0.38 |
| 30 | ਕੋਟਲਾ ਸਰਫ | 1.06 |
| 31 | ਕਾਣੇ ਗਿਲ | 2.72 |
| 32 | ਕਰਵਾਲੀਆਂ | 1.06 |
| 33 | ਮਮਰਾਏ | 2.19 |
| 34 | ਮਾਲੂਦੁਵਾਰਾ | 2.34 |
| 35 | ਪੱਤੀਲੋਹਗੜ | 2.02 |
| 36 | ਰਿਖੀਆਂ | 2.78 |
| 37 | ਸ਼ੇਖੂਪੁਰਾ ਕਲਾਂ | 1.30 |
| 38 | ਸੋਧਪੁਰ | 0.80 |
| 39 | ਤਲਵੰਡੀ ਝਿਵਰਾਂ | 0.72 |
| 40 | ਤਾਰਾਗੜ੍ਹ | 0.43 |
| 41 | ਉਦੋਵਾਲ | 1.94 |
| 42 | ਪੱਤੀਜਾਲੀਆਂ | 0.50 |
| | Total | 52.64 |

**ਮਗਨਰੇਗਾ ਸਕੀਮ ਅਧੀਨ ਹਲਕਾ ਫਤਹਿਗੜ੍ਹ ਚੂੜੀਆਂ ਦੇ ਪਿੰਡਾਂ ਨੂੰ ਸਾਲ 2016-17 ਦੌਰਾਨ ਵੰਡੇ ਗਏ ਫੰਡਾਂ ਦਾ ਵੇਰਵਾ**

| ਲੜੀ ਨੰ: | ਗ੍ਰਾਮ ਪੰਚਾਇਤ ਦਾ ਨਾਂ | ਗ੍ਰਾਂਟ (ਲੱਖਾਂ ਵਿੱਚ) |
|---|---|---|
| 1 | ਭਾਲੋਵਾਲੀ | 1.96 |
| 2 | ਬੂਲੋਵਾਲ | 1.00 |
| 3 | ਚੰਦੂ ਸੂਜਾ | 0.00 |

[ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ]

| | | |
|---|---|---|
| 4 | ਛਿਛਰੇਵਾਲ | 1.75 |
| 5 | ਦਾਬਾਵਾਲ ਖੁਰਦ | 1.20 |
| 6 | ਦਮੋਦਰ | 1.37 |
| 7 | ਦੁਲਟ | 0.80 |
| 8 | ਘਣੀਏ ਕੇ ਬਾਂਗਰ | 0.80 |
| 9 | ਗੁਜਰਪੁਰਾ | 0.68 |
| 10 | ਖੋਖਰ 273 | 1.00 |
| 11 | ਖੋਖਰ 331 | 0.66 |
| 12 | ਕੁਲਾਰ | 2.69 |
| 13 | ਮਲੂਕਵਾਲੀ | 2.99 |
| 14 | ਮੁਰੀਦ ਕੇ | 1.75 |
| 15 | ਮਰਾੜ ਖੁਰਦ | 2.46 |
| 16 | ਨਾਨਕਚੱਕ | 1.00 |
| 17 | ਨਵਾਂ ਕਿਲਾ ਦੇਸਾ ਸਿੰਘ | 2.88 |
| 18 | ਨਵਾਂ ਮਾਨ ਸੈਡਵਾਲ | 0.69 |
| 19 | ਨਵਾਂ ਘਣੀਏ ਕੇ ਬਾਂਗਰ | 1.96 |
| 20 | ਪੱਤੀ ਚੰਡੀਗੜ੍ਹ | 1.56 |
| 21 | ਕਾਦੀਆਂ ਰਾਜਪੂਤਾਂ | 2.00 |
| 22 | ਰਸੂਲਪੁਰ ਟਪਰੀਆਂ | 1.62 |
| 23 | ਰਿਆਲੀਕਲਾਂ | 0.80 |
| 24 | ਰਿਆਲੀ ਖੁਰਦ | 0.80 |
| 25 | ਸ਼ਮਸ਼ੇਰਪੁਰ ਖੁਰਦ | 2.06 |
| 26 | ਸ਼ੰਕਰਪੁਰ | 1.51 |
| 27 | ਤੇਜਾ ਖੁਰਦ | 1.91 |
| 28 | ਚਿਤ | 2.58 |
| 29 | ਚੋਰਾਵਾਲ | 0.52 |

| | | |
|---|---|---|
| 30 | ਹਰੂਵਾਲ | 0.60 |
| 31 | ਇਸਾ ਨਗਰ | 0.70 |
| 32 | ਖਾਨਫੱਤਾ ਖੁਰਦ | 1.20 |
| 33 | ਕਾਣੇ ਗਿਲ | 1.71 |
| 34 | ਕਰਵਾਲੀਆਂ | 1.00 |
| 35 | ਮਮਰਾਏ | 1.57 |
| 36 | ਪੱਤੀਲੋਹਗੜ੍ਹ | 2.41 |
| 37 | ਕਿਲਾ ਦਰਸ਼ਨਸਿੰਘ | 1.37 |
| | Total | 53.56 |

---

## ਮੁਹਾਲੀ ਵਿਖੇ ਹਾਊਸਿੰਗ ਸੁਸਾਇਟੀਆਂ ਦੀਆਂ ਅੰਦਰੂਨੀ ਸੜਕਾਂ ਬਣਾਉਣਾ

**268. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਜ਼ਿਲ੍ਹਾ ਮੋਹਾਲੀ ਵਿੱਚ ਹਾਊਸਿੰਗ ਸੁਸਾਇਟੀਆਂ ਦੀਆਂ ਅੰਦਰੂਨੀ ਸੜਕਾਂ ਦੀ ਮੁਰੰਮਤ ਦਾ ਕੰਮ ਕਿਸ ਦੇ ਅਧਿਕਾਰ ਖੇਤਰ ਵਿੱਚ ਆਉਂਦਾ ਹੈ;

(ਅ) ਜੇਕਰ ਇਹ ਸਥਾਨਕ ਸਰਕਾਰ ਦੇ ਅਧਿਕਾਰ ਖੇਤਰ ਵਿੱਚ ਆਉਂਦਾ ਹੈ ਤਾਂ ਇਨ੍ਹਾਂ ਸੜਕਾਂ ਦੀ ਮੁਰੰਮਤ ਕਦੋਂ ਕੀਤੀ ਗਈ ਸੀ ਅਤੇ ਇਨ੍ਹਾਂ ਉਪਰ ਕਿੰਨਾ ਖਰਚਾ ਆਇਆ ਸੀ;

(ੲ) ਜਿਨ੍ਹਾਂ ਹਾਊਸਿੰਗ ਸੁਸਾਇਟੀਆਂ ਦੀਆਂ ਅੰਦਰੂਨੀ ਸੜਕਾਂ ਦੀ ਮੁਰੰਮਤ ਹੋਈ ਹੈ, ਉਨ੍ਹਾਂ ਸੁਸਾਇਟੀਆਂ ਦੀ ਲਿਸਟ ਦੱਸੀ ਜਾਵੇ?

**ਸ਼੍ਰੀ ਅਨਿਲ ਜੋਸ਼ੀ :** ਸ਼੍ਰੀਮਾਨ ਜੀ,

(ੳ) ਪੰਜਾਬ ਅਪਾਰਟਮੈਂਟ ਓਨਰਸ਼ਿਪ ਐਕਟ 1995 ਦੀ ਧਾਰਾ 17 ਦੇ ਮੱਦੇਨਜ਼ਰ ਸਥਾਨਕ ਸਰਕਾਰ ਵਿਭਾਗ ਵਲੋਂ ਮੀਮੋ ਨੰ: ਸੀਟੀਪੀ(ਸਸ)-ਏਟੀਪੀ(ਜੀ)-2008-1010-1020 ਮਿਤੀ

[ ਸਥਾਨਕ ਸਰਕਾਰ ਮੰਤਰੀ ]

05.09.2008 ਰਾਹੀਂ "General Liabilities of a Promoter" ਸਬੰਧੀ ਹਦਾਇਤਾਂ ਜਾਰੀ ਕੀਤੀਆਂ ਗਈਆਂ ਸਨ। ਇਨ੍ਹਾਂ ਹਦਾਇਤਾਂ ਅਨੁਸਾਰ ਹਾਊਸਿੰਗ ਸੁਸਾਇਟੀਆਂ ਦੀਆਂ ਅੰਦਰੂਨੀ ਸੜਕਾਂ ਦੀ ਮੁਰੰਮਤ ਦਾ ਕੰਮ ਸਬੰਧਤ ਹਾਊਸਿੰਗ ਸੁਸਾਇਟੀ ਦੇ ਬਿਲਡਰ ਜਾਂ ਫਿਰ ਉਸ ਸੁਸਾਇਟੀ ਦੀ ਐਸੋਸੀਏਸ਼ਨ ਵੱਲੋਂ ਕਰਵਾਇਆ ਜਾਣਾ ਹੈ।

(ਅ) ਅਤੇ (ੲ) ਪ੍ਰੰਤੂ ਨਗਰ ਨਿਗਮ, ਮੋਹਾਲੀ ਵੱਲੋਂ ਜੋਗਿੰਦਰ ਵਿਹਾਰ ਵਿਖੇ ਸੜਕਾਂ ਦੀ ਰੀ-ਕਾਰਪੈਟਿੰਗ ਦਾ ਕੰਮ ਸਾਲ 2014 ਵਿੱਚ ਕਰਵਾਇਆ ਗਿਆ ਸੀ। ਇਸ ਕੰਮ ਤੇ 10.60 ਲੱਖ ਰੁਪਏ ਦਾ ਖਰਚਾ ਹੋਇਆ ਸੀ। ਇਹ ਕੰਮ ਨਗਰ ਨਿਗਮ ਵਲੋਂ ਪੰਜਾਬ ਮਿਊਂਸਪਲ ਕਾਰਪੋਰੇਸ਼ਨ ਐਕਟ, 1976 ਦੀ ਧਾਰਾ 82(3) ਅਧੀਨ ਸਰਕਾਰ ਤੋਂ ਪ੍ਰਵਾਨਗੀ ਲੈ ਕੇ ਕਰਵਾਇਆ ਗਿਆ ਸੀ। ਇਸ ਤੋਂ ਇਲਾਵਾ ਨਗਰ ਨਿਗਮ, ਮੋਹਾਲੀ ਵਲੋਂ ਹਾਊਸਫੈਡ, ਫੇਜ਼-10 ਵਿੱਚ ਸੜਕਾਂ ਦਾ ਕੰਮ ਸਾਲ 2006 ਵਿੱਚ ਕਰਵਾਇਆ ਗਿਆ ਸੀ। ਇਸ ਕੰਮ ਤੇ 8 ਲੱਖ ਦਾ ਖਰਚਾ ਆਇਆ ਹੈ। ਇਹ ਕੰਮ Punjab Nirman Program ਤਹਿਤ ਪ੍ਰਾਪਤ ਗਰਾਂਟ ਅਧੀਨ ਕਰਵਾਇਆ ਗਿਆ ਹੈ।

---

## ਪਟਿਆਲਾ ਸ਼ਹਿਰ ਵਿਚ ਕਲੋਰੀਨ ਯੁਕਤ ਪਾਣੀ ਦੀ ਸਪਲਾਈ ਕਰਨਾ

**269. ਸ਼੍ਰੀਮਤੀ ਪਰਨੀਤ ਕੌਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਟਿਆਲਾ ਸ਼ਹਿਰ ਦੇ ਨਾਗਰਿਕਾਂ ਨੂੰ ਵਿਗਿਆਨਕ ਤੌਰ ਤੇ ਕਲੋਰੀਨ-ਯੁਕਤ ਪਾਣੀ ਦੀ ਸਪਲਾਈ ਦਿੱਤੀ ਜਾ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਟਿਊਬਵੈਲਾਂ ਦੀ ਗਿਣਤੀ ਅਤੇ ਸਥਾਨ ਕਿਹੜੇ ਹਨ ਜਿੱਥੇ ਅਜਿਹਾ ਸਿਸਟਮ ਸਥਿਤ ਹੈ?

**ਸ਼੍ਰੀ ਅਨਿਲ ਜੋਸ਼ੀ :** ਪਟਿਆਲਾ ਸ਼ਹਿਰ ਦੀ ਹਦੂਦ ਅੰਦਰ 87 ਟਿਊਬਵੈਲ ਅਜਿਹੇ ਹਨ ਜਿਨ੍ਹਾਂ ਰਾਹੀਂ ਸ਼ਹਿਰ-ਵਾਸੀਆਂ ਨੂੰ ਵਿਗਿਆਨਿਕ ਢੰਗ ਨਾਲ ਕਲੋਰੀਨ-ਯੁਕਤ ਪੀਣ ਵਾਲੇ ਪਾਣੀ ਦੀ ਸਪਲਾਈ ਕੀਤੀ ਜਾ ਰਹੀ ਹੈ। ਲੱਗੇ ਟਿਊਬਵੈਲਾਂ ਦਾ ਵੇਰਵਾ ਅੱਗੇ ਦੱਸੇ ਅਨੁਸਾਰ ਹੈ:-

| ਲੜੀ ਨੰ: | ਟਿਊਬਵੈੱਲ ਦਾ ਨਾਂ ਅਤੇ ਸਥਾਨ | ਲੜੀ ਨੰ: | ਟਿਊਬਵੈੱਲ ਦਾ ਨਾਂ ਅਤੇ ਸਥਾਨ |
|---|---|---|---|
| 1 | ਕਾਲੀ ਮਾਤਾ ਮੰਦਰ ਨੰ: 1 | 26 | ਛੋਟੀ ਬਾਰਾਦਰੀ ਨੰ: 1 |
| 2 | ਸ਼ੇਰੇ ਪੰਜਾਬ ਮਾਰਕੀਟ | 27 | ਢਿੱਲੋਂ ਕਲੋਨੀ |
| 3 | ਨਹਿਰੂ ਪਾਰਕ (ਰੋਜ਼ ਗਾਰਡਨ) | 28 | ਆਹਲੂਵਾਲੀਆ ਪਾਰਕ ਨੰ: 2 |
| 4 | ਅਰੋੜਿਆਂ ਮੁਹੱਲਾ | 29 | ਪੁਰਾਣੀ ਕੋਤਵਾਲੀ ਚੌਂਕ |
| 5 | ਕੁਮਾਰ ਸਭਾ ਸਕੂਲ | 30 | ਕਸੇਰਿਆਂ ਵਾਲਾ ਚੌਂਕ |
| 6 | ਤਾਰਾ ਸਿੰਘ ਪਾਰਕ | 31 | ਤੇਗ ਕਲੋਨੀ |
| 7 | ਦਰਸ਼ਨੀ ਗੇਟ | 32 | ਮਾਈ ਜੀ ਦੀ ਸਰੈਂ ਨੰ: 2 |
| 8 | ਕਿਲ੍ਹਾ ਮੁਬਾਰਕ | 33 | ਛੋਟੀ ਬਾਰਾਦਰੀ ਨੰ: 2 |
| 9 | ਮਥੁਰਾ ਕਲੋਨੀ | 34 | ਤੇਜਬਾਗ ਕਲੋਨੀ |
| 10 | ਜਗਦੀਸ਼ ਕਲੋਨੀ | 35 | ਫੀਲ ਖਾਨਾ |
| 11 | ਰਾਈ ਮਾਜਰਾ | 36 | ਰਿੰਕ ਹਾਲ |
| 12 | ਮਾਈ ਜੀ ਦੀ ਸਰੈਂ ਨੰ: 1 | 37 | ਹੀਰਾ ਬਾਗ |
| 13 | ਸੂਤ ਬਟਾ ਮੁਹੱਲਾ | 38 | ਸਫਾਬਾਦੀ ਗੇਟ |
| 14 | ਕਾਲੇ ਮੂੰਹ ਵਾਲੀ ਬਗੀਚੀ | 39 | ਪੰਚਾਇਤੀ ਗੁਰਦੁਆਰਾ |
| 15 | ਨਿੰਮ ਵਾਲਾ ਚੌਂਕ | 40 | ਫਾਇਰ ਬ੍ਰਿਗੇਡ |
| 16 | ਸ਼ੀਸ਼ ਮਹਿਲ | 41 | ਟੋਬਾ ਵਿਜੇ ਸਿੰਘ |
| 17 | ਐਮ. ਸੀ. ਆਫਿਸ | 42 | ਜੈ ਜਵਾਨ ਕਲੋਨੀ |
| 18 | ਮਾਲਵਾ ਕਲੋਨੀ | 43 | ਪ੍ਰਤਾਪ ਨਗਰ ਨੰ: 1 |
| 19 | ਨਿਊ ਲਾਲ ਬਾਗ ਕਲੋਨੀ | 44 | ਪ੍ਰਤਾਪ ਨਗਰ ਨੰ: 2 |
| 20 | ਧੀਰੂ ਦੀ ਮਾਜਰੀ | 45 | ਮਜੀਠੀਆ ਇੰਨਕਲੇਵ |
| 21 | ਅਰਜਨ ਨਗਰ ਨੰ: 1 | 46 | ਮਾਡਲ ਟਾਊਨ ਨੰ: 3 |
| 22 | ਅਰਜਨ ਨਗਰ ਨੰ: 2 | 47 | ਫਰੈਂਡਜ਼ ਕਲੋਨੀ |
| 23 | ਟੋਬਾ ਬਾਬਾ ਧਿਆਨਾ | 48 | ਚਰਨ ਬਾਗ |
| 24 | ਲੱਕੜ ਮੰਡੀ | 49 | ਗਰੀਨ ਲਹਿਲ ਕਲੋਨੀ |
| 25 | ਖਾਲਸਾ ਮੁਹੱਲਾ | 50 | ਪਾਸੀ ਰੋਡ ਨੰ: 1 |

[ ਸਥਾਨਕ ਸਰਕਾਰ ਮੰਤਰੀ ]

| | | | |
|---|---|---|---|
| 51 | ਪਾਸੀ ਰੋਡ ਨੰ: 2 | 70 | ਵਿਕਾਸ ਕਲੋਨੀ ਨੰ: 2 |
| 52 | ਫੋਕਲ ਪੁਆਇੰਟ | 71 | ਵੀਰ ਹਕੀਕਤ ਰਾਏ |
| 53 | ਦੀਪ ਨਗਰ | 72 | ਐਸ. ਐਸ. ਟੀ. ਨਗਰ |
| 54 | ਕਮਿਉਨਿਟੀ ਸੈਂਟਰ ਤ੍ਰਿਪੜੀ | 73 | ਬਡੂੰਗਰ |
| 55 | ਅਨੰਦ ਨਗਰ | 74 | ਝਿੱਲ ਪਿੰਡ |
| 56 | ਦਸ਼ਮੇਸ਼ ਨਗਰ ਨੰ: 1 | 75 | ਅਲੀਪੁਰ |
| 57 | ਸਿੱਧੂ ਕਲੋਨੀ | 76 | ਮਾਡਲ ਟਾਊਨ ਨੰ: 2 |
| 58 | ਰਤਨ ਨਗਰ | 77 | ਤ੍ਰਿਪੜੀ ਨੰ: 1 |
| 59 | ਮੇਹਰ ਸਿੰਘ ਕਲੋਨੀ | 78 | ਤ੍ਰਿਪੜੀ ਨੰ: 2 |
| 60 | ਗੁਰੂ ਨਾਨਕ ਨਗਰ ਤ੍ਰਿਪੜੀ | 79 | ਵਾਟਰ ਵਰਕਸ ਨੰ: 1 |
| 61 | ਡੀ.ਐਲ.ਐਫ. ਕਲੋਨੀ | 80 | ਅਲੀਪੁਰ ਬਾਈਪਾਸ |
| 62 | ਪ੍ਰੀਤ ਨਗਰ | 81 | ਰਾਮ ਨਗਰ ਨੰ: 3 |
| 63 | ਬੇਕਮੈਨ ਫੈਕਟਰੀ | 82 | ਇੰਡਸਟ੍ਰੀ ਏਰੀਆ (ਗਰੀਨ ਪਾਰਕ) |
| 64 | ਅਮਨ ਨਗਰ | | |
| 65 | ਤਫ਼ੱਜ਼ਲਪੁਰਾ | 83 | ਦਸ਼ਮੇਸ਼ ਨਗਰ ਨੰ: 2 |
| 66 | ਬਾਜਵਾ ਕਲੋਨੀ | 84 | ਬੇਕਮੈਨ ਫੈਕਟਰੀ ਨੰ: 2 |
| 67 | ਬਾਬਾ ਦੀਪ ਸਿੰਘ ਨਗਰ | 85 | ਸੈਂਚਰੀ ਇੰਨਕਲੇਵ |
| 68 | ਬਿਸ਼ਨ ਨਗਰ ਹਨੂੰਮਾਨ ਮੰਦਰ | 86 | ਪ੍ਰੇਮ ਨਗਰ |
| 69 | ਵਿਕਾਸ ਕਲੋਨੀ ਨੰ: 1 | 87 | ਅਬਲੋਵਾਲ ਨੰ: 2 |

------

## ਪਟਿਆਲਾ ਸ਼ਹਿਰ ਵਿੱਚ ਸਟੌਰਮ ਵਾਟਰ ਸਿਸਟਮ ਚਾਲੂ ਕਰਨਾ

**270. ਸ਼੍ਰੀਮਤੀ ਪਰਨੀਤ ਕੌਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਗਰ ਨਿਗਮ, ਪਟਿਆਲਾ ਵਲੋਂ ਪਟਿਆਲਾ ਸ਼ਹਿਰ ਵਿਚ ਸਟੌਰਮ ਵਾਟਰ ਸਿਸਟਮ ਲਗਾਉਣ ਦੀ ਕੋਈ ਸਕੀਮ ਤਿਆਰ ਕੀਤੀ ਗਈ ਹੈ, ਜੇਕਰ ਅਜਿਹਾ ਹੋਵੇ ਤਾਂ ਪ੍ਰਾਜੈਕਟ ਦੇ ਵੇਰਵੇ ਕੀ ਹਨ ਅਤੇ ਇਸ ਨੂੰ ਕਿਸ ਮਿਤੀ ਤੋਂ ਸ਼ੁਰੂ ਕਰਨ ਦੀ ਸੰਭਾਵਨਾ ਹੈ?

**ਸ਼੍ਰੀ ਅਨਿਲ ਜੋਸ਼ੀ :** ਪਟਿਆਲਾ ਸ਼ਹਿਰ ਵਿਚ ਸਟੌਰਮ (Storm) ਸੀਵਰ ਵਾਟਰ ਸਿਸਟਮ ਵਿਛਾਉਣ ਦੀ ਕੋਈ ਯੋਜਨਾ ਹਾਲ ਦੀ ਘੜੀ ਤਿਆਰ ਨਹੀਂ ਕੀਤੀ ਗਈ ਹੈ।

---

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 271***

(ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ।)

---

## ਪਟਿਆਲਾ ਵਿੱਚ ਵੇਚੀ ਗਈ ਸਰਕਾਰੀ ਸੰਪਤੀ ਦਾ ਟੈਕਸ ਅਦਾ ਕਰਨਾ

**272. ਸ਼੍ਰੀਮਤੀ ਪਰਨੀਤ ਕੌਰ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਪ੍ਰੈਲ, 2007 ਤੋਂ ਮਾਰਚ, 2016 ਦੇ ਸਮੇਂ ਦੌਰਾਨ ਪਟਿਆਲਾ ਵਿੱਚ ਵੇਚੀ ਗਈ ਸਰਕਾਰੀ ਸੰਪਤੀ ਦੀ ਵਿਕਰੀ ਕਮਾਈ ਤੇ ਪੁੱਡਾ ਜਾਂ ਕਿਸੇ ਹੋਰ ਸਰਕਾਰੀ ਏਜੰਸੀ ਵੱਲੋਂ ਆਮਦਨ ਕਰ ਜਾਂ ਪੂੰਜੀ ਲਾਭ ਕਰ ਜਾਂ ਸੰਪਤੀ ਕਰ ਅਦਾ ਕੀਤਾ ਸੀ; ਜੇਕਰ ਹਾਂ ਤਾਂ ਅਜਿਹੇ ਅਦਾ ਕੀਤੇ ਟੈਕਸ/ਕਰ ਦੇ ਸਾਲ ਵਾਰ ਵੇਰਵੇ ਕੀ ਹਨ?

**ਸਰਦਾਰ ਸੁਖਬੀਰ ਸਿੰਘ ਬਾਦਲ :** ਅਪ੍ਰੈਲ, 2007 ਤੋਂ ਮਾਰਚ, 2016 ਦੇ ਸਮੇਂ ਦੌਰਾਨ ਪਟਿਆਲਾ ਵਿੱਚ ਵੇਚੀ ਗਈ ਸਰਕਾਰੀ ਸੰਪਤੀ ਦੀ ਵਿਕਰੀ ਕਮਾਈ ਤੇ ਪੁੱਡਾ ਵੱਲੋਂ ਕੋਈ ਆਮਦਨ ਕਰ ਜਾਂ ਪੂੰਜੀ ਲਾਭ ਕਰ ਜਾਂ ਸੰਪਤੀ ਕਰ ਅਦਾ ਨਹੀਂ ਕੀਤਾ ਗਿਆ ਹੈ ਕਿਉਂਜੋ ਭਾਰਤ ਸਰਕਾਰ ਦੇ ਸੰਵਿਧਾਨ 1949 ਦੇ ਆਰਟੀਕਲ 289(1) ਦੇ ਅਨੁਸਾਰ ਸਟੇਟ ਦੀ ਪ੍ਰਾਪਰਟੀ ਅਤੇ ਆਮਦਨ, ਕੇਂਦਰੀ ਕਰ ਤੋਂ ਮੁਕਤ ਰਹੇਗੀ।

ਪੰਜਾਬ ਸਰਕਾਰ ਨੇ ਸਾਲ 1997 ਵਿੱਚ ਓ.ਯੂ.ਵੀ.ਜੀ.ਐਲ. ਸਕੀਮ ਬਣਾਈ ਜਿਸ ਅਧੀਨ ਖਾਲੀ ਅਤੇ ਵਾਧੂ ਸਰਕਾਰੀ ਜ਼ਮੀਨਾਂ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ (ਪੁੱਡਾ) ਨੂੰ ਵਿਕਾਸ ਅਤੇ ਮਾਰਕੀਟਿੰਗ ਲਈ ਤਬਦੀਲ ਕੀਤੀਆਂ ਗਈਆਂ। ਪੁੱਡਾ ਇਸ ਸਕੀਮ ਨੂੰ ਲਾਗੂ ਕਰਨ ਲਈ ਇੱਕ ਨੋਡਲ ਏਜੰਸੀ ਹੈ। ਪੁੱਡਾ ਪੰਜਾਬ ਸਰਕਾਰ ਦੇ ਲਈ ਜ਼ਮੀਨਾਂ ਨੂੰ ਵੇਚਣ ਲਈ ਸਿਰਫ਼ ਇੱਕ ਏਜੰਟ ਹੈ। ਇਸ ਲਈ ਕੋਈ ਆਮਦਨ ਕਰ ਜਾਂ ਪੂੰਜੀ ਕਰ ਜਾਂ ਸੰਪਤੀ ਕਰ ਇਸ ਸੰਪਤੀ ਤੇ ਅਦਾ ਨਹੀਂ ਕੀਤਾ ਜਾਂਦਾ।

---

** Reply to this Unstarred Question No. 271 has not been received till 9 March, 2017 i.e. the date on which this debates was sent to the press for final printing.

## ਹਲਕਾ ਮੁਕੇਰੀਆਂ ਵਿੱਚ ਪੈਂਦੀਆਂ ਡਿਸਟ੍ਰੀਬਿਊਟ੍ਰੀਆਂ ਦੀ ਮੁਰੰਮਤ ਕਰਨਾ

**273. ਸ਼੍ਰੀ ਰਜਨੀਸ਼ ਕੁਮਾਰ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਮੁਕੇਰੀਆਂ ਅਧੀਨ ਪੈਂਦੀ ਸ਼ਾਹ ਨਹਿਰ ਡਿਸਟ੍ਰੀਬਿਊਟ੍ਰੀ/ਹਾਜੀਪੁਰ ਡਿਸਟ੍ਰੀਬਿਊਟ੍ਰੀ ਦੀ ਖਸਤਾ ਹਾਲਤ ਨੂੰ ਦੇਖਦੇ ਹੋਏ ਸਰਕਾਰ ਵੱਲੋਂ ਇਸ ਦੀ ਮੁਰੰਮਤ ਲਈ ਫੰਡ ਕਦੋਂ ਤੱਕ ਜਾਰੀ ਕਰ ਦਿੱਤੇ ਜਾਣਗੇ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸ਼ਾਹ ਨਹਿਰ ਡਿਸਟ੍ਰੀਬਿਊਟ੍ਰੀ/ ਹਾਜੀਪੁਰ ਡਿਸਟ੍ਰੀਬਿਊਟ੍ਰੀ ਦੀ ਮੁਰੰਮਤ ਦੇ ਕੰਮਾਂ ਹਿਤ ਪ੍ਰੋਜੈਕਟ, ਜਿਸ ਦੀ ਲਾਗਤ 4128 ਕਰੋੜ ਰੁਪਏ ਹੈ, ਭਾਰਤ ਸਰਕਾਰ ਨੂੰ ਮਨਜ਼ੂਰੀ ਹਿਤ ਭੇਜਿਆ ਹੋਇਆ ਹੈ। ਭਾਰਤ ਸਰਕਾਰ ਵੱਲੋਂ ਪ੍ਰੋਜੈਕਟ ਪਾਸ ਹੋਣ ਉਪਰੰਤ ਅਤੇ ਫੰਡ ਪ੍ਰਾਪਤ ਹੋਣ ਉਪਰੰਤ ਰਿਪੇਅਰ ਦਾ ਕੰਮ ਕਰਵਾ ਦਿੱਤਾ ਜਾਵੇਗਾ।

---

## ਸਰਕਾਰੀ ਤੌਰ ਤੇ ਚੌਂਕ ਦਾ ਨਾਮ ਬਦਲਣਾ

**274. ਸ਼੍ਰੀ ਰਜਨੀਸ਼ ਕੁਮਾਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਿਵਲ ਹਸਪਤਾਲ ਮੁਕੇਰੀਆਂ ਨਜ਼ਦੀਕ ਮੁਕੇਰੀਆਂ – ਗੁਰਦਾਸਪੁਰ ਚੌਂਕ ਮਹਾਰਾਣਾ ਪ੍ਰਤਾਪ ਚੌਂਕ ਦੇ ਨਾਮ ਨਾਲ ਮਸ਼ਹੂਰ ਹੈ; ਜੇਕਰ ਅਜਿਹਾ ਹੈ ਤਾਂ ਸਰਕਾਰੀ ਤੌਰ ਤੇ ਇਸ ਚੌਂਕ ਦਾ ਨਾਮ ਮਹਾਰਾਣਾ ਪ੍ਰਤਾਪ ਚੌਂਕ ਕਦੋਂ ਤੱਕ ਰੱਖ ਦਿੱਤਾ ਜਾਵੇਗਾ?

**ਸ਼੍ਰੀ ਅਨਿਲ ਜੋਸ਼ੀ :** ਇਹ ਚੌਂਕ ਨੈਸ਼ਨਲ ਹਾਈਵੇ ਅਥਾਰਟੀ ਆਫ਼ ਇੰਡੀਆ ਦੇ ਮੇਨ ਰੋਡ ਤੇ ਪੈਂਦਾ ਹੈ ਅਤੇ ਇਸ ਚੌਂਕ ਦਾ ਨਾਮ ਰੱਖਣ ਦੇ ਅਖਤਿਆਰ ਮਨਿਸਟਰੀ ਆਫ਼ ਰੋਡ ਟਰਾਂਸਪੋਰਟ ਅਤੇ ਹਾਈਵੇਜ਼ ਦੇ ਪਾਸ ਹਨ।

---

## ਮੁਕੇਰੀਆਂ ਸ਼ਹਿਰ ਵਿੱਚ ਟਰੈਫਿਕ ਲਾਈਟਾਂ ਲਗਾਉਣਾ

**275. ਸ਼੍ਰੀ ਰਜ਼ਨੀਸ਼ ਕੁਮਾਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੁਕੇਰੀਆਂ ਸ਼ਹਿਰ ਵਿੱਚ ਦੁਰਘਟਨਾਵਾਂ ਨੂੰ ਰੋਕਣ ਲਈ

ਮਾਤਾ ਰਾਣੀ ਚੌਂਕ, ਮਹਾਰਾਣਾ ਪ੍ਰਤਾਪ ਚੌਂਕ ਅਤੇ ਖਿੱਚੀਆਂ ਚੌਂਕ ਉਤੇ ਟ੍ਰੈਫਿਕ ਲਾਈਟਾਂ ਕਦੋਂ ਤੱਕ ਲਗਾ ਦਿੱਤੀਆਂ ਜਾਣਗੀਆਂ?

**ਸ਼੍ਰੀ ਅਨਿਲ ਜੋਸ਼ੀ :** ਮਾਤਾ ਰਾਣੀ ਚੌਂਕ, ਹਸਪਤਾਲ ਚੌਂਕ ਅਤੇ ਖਿੱਚੀਆਂ ਚੌਂਕ ਵਿੱਚ ਦੁਰਘਟਨਾਵਾਂ ਤੋ ਬਚਣ ਲਈ ਅਤੇ ਰੋਡ ਸੇਫਟੀ ਲਈ ਟ੍ਰੈਫਿਕ ਲਾਈਟਾਂ ਲਗਾਉਣ ਲਈ ਨਗਰ ਕੌਂਸਲ ਦੀ ਤਜਵੀਜ਼ ਹੈ। ਇਹ ਸਾਰੇ ਪੁਆਇੰਟ ਐਨ.ਐਚ.1-ਏ. ਤੇ ਸਥਿਤ ਹਨ ਜੋ ਕਿ ਐਨ.ਐਚ.1-ਏ. ਦੇ ਅਧਿਕਾਰ ਖੇਤਰ ਵਿੱਚ ਹਨ। ਐਨ.ਐਚ.1-ਏ. ਦੀ ਪ੍ਰਵਾਨਗੀ ਤੋਂ ਬਿਨਾਂ ਇਨ੍ਹਾਂ ਸਥਾਨਾਂ ਤੇ ਟ੍ਰੈਫਿਕ ਲਾਈਟਾਂ ਨਹੀਂ ਲੱਗ ਸਕਦੀਆਂ। ਨੈਸ਼ਨਲ ਹਾਈਵੇ ਅਥਾਰਟੀ ਆਫ਼ ਇੰਡੀਆ ਨੂੰ ਪ੍ਰਵਾਨਗੀ ਲਈ ਪੱਤਰ ਨੰ: 1625 ਮਿਤੀ 31.08.2015 ਅਤੇ ਪੱਤਰ ਨੰ: 1151 ਮਿਤੀ 14.07.2016 ਰਾਹੀਂ ਲਿਖਿਆ ਹੋਇਆ ਹੈ। ਉਨ੍ਹਾਂ ਪਾਸੋਂ ਪ੍ਰਵਾਨਗੀ ਮਿਲਣ ਉਪਰੰਤ ਇਹ ਲਾਈਟਾਂ ਉਨ੍ਹਾਂ ਵਲੋਂ ਦੱਸੀਆਂ ਥਾਵਾਂ ਤੇ ਲਗਾ ਦਿੱਤੀਆਂ ਜਾਣਗੀਆਂ।

---

## ਹਲਕਾ ਮੁਕੇਰੀਆਂ ਵਿੱਚ ਡੂੰਘੇ ਟਿਊਬਵੈੱਲ ਚਾਲੂ ਕਰਨੇ

**276. ਸ਼੍ਰੀ ਰਜਨੀਸ਼ ਕੁਮਾਰ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਮੁਕੇਰੀਆਂ ਦੇ ਬਲਾਕ ਹਾਜੀਪੁਰ ਅਧੀਨ ਪੈਂਦੇ ਪਿੰਡ ਨੋਸ਼ਹਿਰਾ, ਸਿੰਬਲੀ ਅਤੇ ਸੈਦੋਂਪੁਰ ਵਿੱਚ ਲੱਗੇ ਖਰਾਬ ਡੂੰਘੇ ਟਿਊਬਵੈੱਲਾਂ ਨੂੰ ਠੀਕ ਕਰਕੇ ਕਦੋਂ ਤੱਕ ਚਾਲੂ ਕਰ ਦਿੱਤਾ ਜਾਵੇਗਾ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਹਲਕਾ ਮੁਕੇਰੀਆਂ ਦੇ ਬਲਾਕ ਹਾਜੀਪੁਰ ਅਧੀਨ ਪੈਂਦੇ ਪਿੰਡ ਨੋਸ਼ਹਿਰਾ ਅਤੇ ਸਿੰਬਲੀ ਵਿੱਚ ਟਿਊਬਵੈੱਲ ਨੰ: 2 ਮੋਟਰ ਪੰਪ ਖਰਾਬ ਹੋਣ ਕਰਕੇ ਆਰਜ਼ੀ ਤੌਰ ਤੇ ਮਿਤੀ 02.09.2016 ਤੋਂ ਖਰਾਬ ਹੈ ਜੋ ਕਿ ਮਿਤੀ 15.09.2016 ਤੱਕ ਮੁਰੰਮਤ ਕਰਕੇ ਚਾਲੂ ਕਰ ਦਿੱਤਾ ਜਾਵੇਗਾ। ਪਿੰਡ ਸੈਦੋਂਪੁਰ ਦਾ ਟਿਊਬਵੈੱਲ ਅਸੈਂਬਲੀ ਫਟ ਜਾਣ ਕਾਰਣ ਮਿਤੀ 09.08.2016 ਤੋਂ ਬੰਦ ਪਿਆ ਹੈ। ਇਸ ਟਿਊਬਵੈੱਲ ਦੀ ਜਗ੍ਹਾ ਤੇ ਨਵਾਂ ਬਦਲਵਾਂ ਟਿਊਬਵੈੱਲ ਲਗਾਉਣ ਲਈ ਇਸ ਨੂੰ ਤਿਆਰ ਕੀਤੇ ਜਾ ਰਹੇ ਪ੍ਰੋਜੈਕਟ ਅਨੁਮਾਨ ਵਿੱਚ ਸ਼ਾਮਲ ਕਰ ਲਿਆ ਜਾਵੇਗਾ।

---

## DHARNA

(ਇਸ ਸਮੇਂ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਪਰਗਟ ਸਿੰਘ ਸਾਲ 1965 ਤੋਂ ਰਾਜਸਥਾਨ ਨੂੰ ਦਿੱਤੇ ਜਾ ਰਹੇ ਨਹਿਰੀ ਪਾਣੀ ਦੀ ਕੀਮਤ ਵਸੂਲਣ ਲਈ ਰਾਜਸਥਾਨ ਸਰਕਾਰ ਨੂੰ ਬਿਲ ਭੇਜਣ ਦੇ ਮੁੱਦੇ ਤੇ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਤੇ ਬੈਠ ਗਏ।)

---

## MATTERS RAISED DURING ZERO HOUR AND STATEMENTS BY THE DEPUTY CHIEF MINISTER AND MINISTERS THEREON

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਬਹੁਤ ਇੰਪਾਰਟੈਂਟ ਸਵਾਲ ਹੈ, ਇਸ ਲਈ ਸਮਾਂ 10 ਮਿੰਟ ਲਈ ਐਕਸਟੈਂਡ ਕਰ ਲਵੋ।

**ਮਾਨਯੋਗ ਸਪੀਕਰ:** ਨਹੀਂ ਜੀ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਜ਼ੀਰੋ ਆਵਰ ਲੈਂਦੇ ਹਾਂ। ਬੀਬੀ ਪਰਨੀਤ ਕੌਰ ਜੀ।

**ਸ਼੍ਰੀਮਤੀ ਪਰਨੀਤ ਕੌਰ :** ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਹਾਊਸ ਵਿੱਚ ਇੱਕ ਬਹੁਤ ਮਹੱਤਵਪੂਰਨ ਮੁੱਦਾ ਉਠਾਉਣਾ ਚਾਹੁੰਦੀ ਹੈ ਜਿਸ ਵੱਲ ਪੰਜਾਬ ਸਰਕਾਰ ਦੀ ਇਮੀਜੀਏਟ ਇੰਟਰਵੈਨਸ਼ਨ ਦੀ ਜ਼ਰੂਰਤ ਹੈ। ਸਪੀਕਰ ਸਾਹਿਬ, ਮੈਂ ਆਨਰੇਬਲ ਚੀਫ਼ ਮਨਿਸਟਰ ਸਾਹਿਬ ਨੂੰ ਵੀ ਇਸੀ ਮੁੱਦੇ ਤੇ 2 ਅਗਸਤ ਨੂੰ ਚਿੱਠੀ ਲਿਖੀ ਸੀ ਪਰ ਅਫ਼ਸੋਸ ਹੈ ਕਿ ਇਸ ਦਾ ਮੈਨੂੰ ਜਵਾਬ ਨਹੀਂ ਆਇਆ। ਇਹ ਉਸ ਮਲਕੀਅਤ ਦੇ ਝਗੜੇ ਦਾ ਮੁੱਦਾ ਹੈ ਜਿਥੇ ਖਾਲਸਾ ਮੁਹੱਲਾ, ਪਟਿਆਲਾ ਵਿੱਚ ਗੁਰਦੁਆਰਾ ਸਾਹਿਬ ਬਣੇ ਹੋਏ ਹਨ। ਜਿਸ ਬਾਰੇ ਪੰਜਾਬ ਵਕਫ਼ ਬੋਰਡ ਨੇ ਇਹ ਕਲੇਮ ਕੀਤਾ ਹੈ ਕਿ 1947 ਤੋਂ ਪਹਿਲਾਂ ਉਸ ਗੁਰਦੁਆਰੇ ਦੀ ਜਗ੍ਹਾ ਇੱਕ ਮਸਜਿਦ ਸੀ....

(ਇਸ ਸਮੇਂ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਪਰਗਟ ਸਿੰਘ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਤੇ ਬੈਠੇ ਸਰਕਾਰ ਖਿਲਾਫ਼ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

---

** Not recorded as ordered by the Chair.

**ਸ਼੍ਰੀਮਤੀ ਪਰਨੀਤ ਕੌਰ:** ਇਸ ਦਾ ਸਿਵਲ ਕੋਰਟ ਵਿੱਚ ਕਈ ਸਾਲਾਂ ਤੋਂ ਕੇਸ ਚੱਲ ਰਿਹਾ ਸੀ ਹੁਣ ਸਿਵਲ ਕੋਰਟ ਨੇ ਇਸ ਦੀ ਮਲਕੀਅਤ ਵਕਫ਼ ਬੋਰਡ ਨੂੰ ਦੇ ਦਿੱਤੀ ਹੈ। ਸਪੀਕਰ ਸਾਹਿਬ, 1947 ਤੋਂ ਪਹਿਲਾਂ ਉਥੇ ਉਸ ਮੁਹੱਲੇ ਵਿੱਚ ਮੁਸਲਿਮ ਕਮਿਊਨਿਟੀ ਰਹਿੰਦੀ ਸੀ ਅਤੇ ਉਥੇ ਕੋਈ ਨਾ ਕੋਈ ਮਸਜਿਦ ਵੀ ਜ਼ਰੂਰ ਹੋਵੇਗੀ ਪਰ ਜਦੋਂ ਦੇਸ਼ ਦਾ ਬਟਵਾਰਾ ਹੋਇਆ ਤਾਂ ਉਹ ਸਾਰੀ ਮੁਸਲਿਮ ਕਮਿਊਨਿਟੀ ਪਾਕਿਸਤਾਨ ਵਿਚ ਚਲੀ ਗਈ ਤੇ ਉਸ ਤੋਂ ਬਾਅਦ ਪੱਛਮੀ ਪੰਜਾਬ ਤੋਂ ਉੱਜੜ ਕੇ ਆਏ ਸਿੱਖ ਪਰਿਵਾਰ ਪਟਿਆਲੇ ਵਿੱਚ ਖਾਲਸਾ ਮੁਹੱਲੇ ਵਿੱਚ ਆ ਵਸੇ। ਉਨ੍ਹਾਂ ਨੇ ਆਪਣੇ ਮਜ਼੍ਹਬ ਅਤੇ ਧਰਮ ਦੇ ਮੁਤਾਬਿਕ ਉਥੇ ਗੁਰਦੁਆਰਾ ਸਾਹਿਬ ਬਣਾਇਆ, ਜਿਨ੍ਹਾਂ ਦੀ ਲੋਕਲ ਕਮੇਟੀ ਦੇਖ ਰੇਖ ਕਰ ਰਹੀ ਹੈ। ਅੱਜ ਜੋ ਅਸਲੀ ਜ਼ਮੀਨੀ ਹਾਲਤ ਹੈ ਉਸ ਨੂੰ ਵੇਖਦੇ ਹੋਏ ਪਟਿਆਲੇ ਦੇ ਵਿੱਚ ਸਾਰਿਆਂ ਨੇ ਸਟੇਟਸ-ਕੋ ਮੇਨਟੇਨ ਕੀਤਾ ਹੋਇਆ ਸੀ ਔਰ ਕਿਸੇ ਨੇ ਮੰਗ ਨਹੀਂ ਕੀਤੀ ਕਿ ਇਸ ਗੁਰਦੁਆਰੇ ਨੂੰ ਹਟਾਉਣਾ ਚਾਹੀਦਾ ਹੈ।

ਬਦਕਿਸਮਤੀ ਇਹ ਹੋਈ ਕਿ ਕੋਰਟ ਨੇ ਹੁਣ ਇਹ ਆਰਡਰ ਪਾਸ ਕਰ ਦਿੱਤੇ ਹਨ ਕਿ ਇਸ ਦੀ ਮਲਕੀਅਤ ਵਕਫ਼ ਬੋਰਡ ਨੂੰ ਦਿੱਤੀ ਜਾਣੀ ਚਾਹੀਦੀ ਹੈ। ਕਿਸੇ ਨਾ ਕਿਸੇ ਤਰੀਕੇ ਦੇ ਨਾਲ ਸਟੇਟਸ-ਕੋ ਮੇਨਟੇਨ ਕੀਤੀ ਗਈ ਸੀ ਪਰ ਹੁਣ ਫਿਰ ਮੈਂ ਵੀ ਕੋਸ਼ਿਸ਼ ਕੀਤੀ ਕਿ ਦੋਨਾਂ ਧਿਰਾਂ ਦਾ ਕੋਈ ਸਮਝੌਤਾ ਹੋ ਜਾਵੇ, ਵਕਫ਼ ਬੋਰਡ ਦੇ ਬੰਦਿਆਂ ਨਾਲ ਗੱਲ ਕੀਤੀ ਪਰ ਉਸ ਵਿਚੋਂ ਕੋਈ ਨਤੀਜਾ ਨਹੀਂ ਨਿਕਲਿਆ। ਅੱਜ ਨੌਬਤ ਇਹ ਆ ਗਈ ਹੈ, ਕੋਰਟ ਨੇ ਆਰਡਰ ਕੀਤਾ ਹੈ ਕਿ ਡਿਊਟੀ ਮੈਜਿਸਟਰੇਟ ਔਰ ਪੁਲਿਸ ਵਕਫ਼ ਬੋਰਡ ਨਾਲ ਜਾ ਕੇ 20 ਤਰੀਕ ਤੋਂ ਪਹਿਲਾਂ ਉਸ ਗੁਰਦੁਆਰੇ ਦਾ ਪੋਜ਼ੈਸ਼ਨ ਲੈਣ। ਸਪੀਕਰ ਸਾਹਿਬ, ਇਹ ਮੁੱਦਾ ਮੈਂ ਤਾਂ ਉਠਾਇਆ ਹੈ ਕਿ ਜੇਕਰ ਅਸੀਂ ਅਜਿਹਾ ਹੋਣ ਦਿੱਤਾ ਤਾਂ ਬਹੁਤ ਭੈੜਾ ਸਮਾਂ ਆਵੇਗਾ ਅਤੇ ਇਸ ਨਾਲ ਬਹੁਤ ਖ਼ੂਨ-ਖਰਾਬਾ ਹੋ ਸਕਦਾ ਹੈ।

ਸੋ, ਸਪੀਕਰ ਸਾਹਿਬ, ਅੱਜ ਇਹ ਸਾਰਾ ਕੁਝ ਵੇਖਦੇ ਹੋਏ ਮੈਂ ਤੁਹਾਡੇ ਰਾਹੀਂ ਆਨਰੇਬਲ ਚੀਫ਼ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦੀ ਹਾਂ ਕਿ ਇਸ ਉਤੇ ਇਮੀਜੀਏਟ ਇੰਟਰਵੈਨਸ਼ਨ ਕਰੋ। ਕੋਈ ਅਜਿਹੀ ਗੱਲ ਨਾ ਹੋਵੇ ਜਿਸ ਨਾਲ ਕਿਸੇ ਵਿਅਕਤੀ ਨੂੰ ਇਹ ਪਰਮਿਸ਼ਨ ਦਿੱਤੀ ਜਾਵੇ ਕਿ ਉਹ ਉਥੇ ਜਾ ਕੇ ਗੁਰਦੁਆਰਾ ਸਾਹਿਬ ਦੀ ਪੋਜ਼ੈਸ਼ਨ ਲੈਣ ਜਾਣ ਅਤੇ ਉਥੇ ਖ਼ੂਨ-ਖਰਾਬਾ ਹੋਵੇ। ਸੋ, ਮੈਂ ਆਸ ਰੱਖਦੀ ਹਾਂ ਕਿ ਤੁਸੀਂ ਇਸ ਸਾਰੇ ਮਸਲੇ ਨੂੰ ਸਾਹਮਣੇ ਰੱਖ ਕੇ ਜ਼ਰੂਰ

[ ਸ਼੍ਰੀਮਤੀ ਪਰਨੀਤ ਕੌਰ ]

ਧਿਆਨ ਦੇਵੋਗੇ। ਇਹ ਬਹੁਤ ਇਮੀਜੀਏਟ ਗੱਲ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦੀ ਹਾਂ ਕਿ ਸੀ.ਐਮ. ਸਾਹਿਬ ਇਸ ਵਿੱਚ ਆਪਣੀ ਪਰਸਨਲ ਇੰਟਰਵੈਂਨਸ਼ਨ ਜ਼ਰੂਰ ਕਰਨ। ਧੰਨਵਾਦ ਜੀ।

**ਰਾਣਾ ਗੁਰਜੀਤ ਸਿੰਘ:** ਸਪੀਕਰ ਸਾਹਿਬ, ਇਹ ਇੰਪਾਰਟੈਂਟ ਮਸਲਾ ਇੱਕ ਫੌਜੀ ਨਾਲ ਸਬੰਧਤ ਹੈ ਅਤੇ ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਔਰ ਸਾਡੇ ਡਿਪਟੀ ਸੀ.ਐਮ. ਸਾਹਿਬ ਜਿਹੜੇ ਹੋਮ ਮਨਿਸਟਰ ਹਨ, ਉਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇੱਕ ਫੌਜੀ ਸੂਬੇਦਾਰ, ਜਿਨ੍ਹਾਂ ਦਾ ਨਾਂ ਨਿਧਾਨ ਸਿੰਘ ਹੈ, ਉਹ ਜੰਮੂ-ਕਸ਼ਮੀਰ ਵਿਚ ਪੋਸਟਿਡ ਹਨ ਅਤੇ ਉਨ੍ਹਾਂ ਦਾ ਪਰਿਵਾਰ ਅੰਮ੍ਰਿਤਸਰ ਵਿਚ ਰਹਿ ਰਿਹਾ ਹੈ। ਉਨ੍ਹਾਂ ਦੀ ਵਾਈਫ਼ ਨੇ ਆਪਣਾ ਪਲਾਟ ਵੇਚਣਾ ਸੀ, ਜਿਸ ਵਾਸਤੇ ਉਹ ਪਟਵਾਰੀ ਕੋਲ ਗਈ ਕਿ ਮੈਂ ਐਗਰੀਮੈਂਟ ਕਰਨਾ ਹੈ ਤੇ ਤੁਸੀਂ ਮੈਨੂੰ ਫਰਦ ਦਿਉ। ਉਹ ਕਹਿੰਦੇ, ਇੰਤਕਾਲ ਕਰਾਉਣਾ ਜ਼ਰੂਰੀ ਹੈ। ਜਿਸ ਵਾਸਤੇ ਉਹ ਅੰਮ੍ਰਿਤਸਰ-2 ਦੇ ਤਹਿਸੀਲਦਾਰ ਗੁਰਵਿੰਦਰ ਸਿੰਘ ਕੋਲ ਗਈ। ਤਹਿਸੀਲਦਾਰ ਨੇ ਉਨ੍ਹਾਂ ਦਾ ਫੋਨ ਨੰਬਰ ਫਾਈਲ ਤੇ ਲਿਖ ਲਿਆ ਤੇ ਕਿਹਾ ਕਿ ਮੈਂ ਤੁਹਾਡੀ ਮਦਦ ਕਰਾਂਗਾ। ਇੰਨਾ ਹੀ ਨਹੀਂ, ਉਹ ਉਸ ਲੇਡੀ ਨੂੰ ਫੋਨ ਕਰਕੇ ਕਹਿੰਦਾ ਕਿ ਇੰਤਕਾਲ ਕਰ ਦਿਆਂਗਾ ਪਰ ਨਾਲ ਹੀ ਉਸ ਨੇ ਸੈਕਸੁਅਲ ਫੇਵਰ ਮੰਗੀ।

(ਵੈਲ ਆਫ਼ ਦਿ ਹਾਊਸ ਵਿੱਚ ਬੈਠੇ ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਪਰਗਟ ਸਿੰਘ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ)

**ਰਾਣਾ ਗੁਰਜੀਤ ਸਿੰਘ :** ਉਹ ਤਹਿਸੀਲਦਾਰ ਦੁਬਈ ਦੀ ਸਿਮ ਯੂਜ਼ ਕਰਦਾ ਸੀ। ਦੁਬਈ ਦੀ ਸਿਮ ਅੰਮ੍ਰਿਤਸਰ ਤੋਂ ਯੂਜ਼ ਕੀਤੀ ਗਈ, ਜਿਸ ਤੋਂ ਘੱਟੋ ਘੱਟ 30 ਕਾਲਜ਼ ਕੀਤੀਆਂ ਗਈਆਂ। ਉਸ ਲੇਡੀ ਨੇ ਆਪਣੇ ਹਸਬੈਂਡ ਨਾਲ ਗੱਲ ਕੀਤੀ। ਫੌਜੀ ਛੁੱਟੀ ਆਇਆ, 1 ਤਰੀਕ ਨੂੰ ਰਾਤ 9:36 ਤੇ ਉਸ ਤਹਿਸੀਲਦਾਰ ਦਾ ਫੇਰ ਫੋਨ ਆ ਗਿਆ। ਕਹਿਣ ਲੱਗਾ, ਹੁਣ ਤੇਰੇ ਬੱਚੇ ਸੌਂ ਗਏ ਹੋਣਗੇ, ਮੈਂ ਆ ਜਾਂਦਾ ਹਾਂ। 2 ਤਰੀਕ ਨੂੰ ਉਨ੍ਹਾਂ ਨੇ ਪੂਰੀ ਤਿਆਰੀ ਕਰਕੇ ਕਿਹਾ ਕਿ ਆ ਜਾ। ਉਸ ਦੀ ਵੀਡੀਓਗ੍ਰਾਫੀ ਕੀਤੀ ਗਈ, ਸਾਰਾ ਕੁਝ ਵੀਡੀਓਗ੍ਰਾਫੀ ਵਿੱਚ ਆਇਆ, ਇਹ ਕਾਪੀ, ਸਪੀਕਰ ਸਾਹਿਬ, ਮੈਂ ਤੁਹਾਨੂੰ ਦੇ ਦੇਵਾਂਗਾ। ਇਸ ਦੀ ਸੀ.ਡੀ. ਬਣੀ ਹੈ ਅਤੇ ਨਾਲ ਪੈਨਡ੍ਰਾਈਵ ਵੀ ਹੈ। ਮੇਰਾ ਕਹਿਣ ਦਾ

ਮਤਲਬ ਹੈ ਕਿ ਉਸ ਤਹਿਸੀਲਦਾਰ ਨੂੰ ਸਾਰਿਆਂ ਨੇ red handed ਫੜ੍ਹਿਆ। 2 ਤਰੀਕ ਨੂੰ ਉਸ ਨੇ ਮਾਫ਼ੀਨਾਮਾ ਮੰਗਿਆ। ਮਾਫ਼ੀ ਮੰਗ ਕੇ ਛੁੱਟਿਆ ਅਤੇ 13 ਤਰੀਕ ਨੂੰ ਜਾ ਕੇ ਉਨ੍ਹਾਂ ਤੇ ਰੀਟੈਂਸ਼ਨ ਦਾ ਕੇਸ ਪਾ ਦਿੱਤਾ।(....ਵਿਘਨ) ਇਨ੍ਹਾਂ ਨੂੰ ਪਤਾ ਹੈ ਜੀ। ਇਨ੍ਹਾਂ ਦਾ ਨਾਂ ਮੈਂ ਬਾਅਦ ਵਿੱਚ ਲੈ ਲਵਾਂਗਾ, ਜੇ ਕੋਈ ਇਹੋ ਜਿਹੀ ਗੱਲ ਹੋਈ। ਸੋ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਸ ਤਹਿਸੀਲਦਾਰ ਨੇ 13 ਤਰੀਕ ਨੂੰ ਉਨ੍ਹਾਂ ਤੇ ਐਫ.ਆਈ.ਆਰ. ਕੀਤੀ। 14 ਤਰੀਕ ਨੂੰ ਉਸ ਲੇਡੀ ਦੇ ਹਸਬੈਂਡ ਅਤੇ ਹੋਰਾਂ ਬੰਦਿਆਂ ਅਗੇਂਸਟ ਕਿਡਨੈਪਿੰਗ ਦੀ ਅਰਜ਼ੀ ਦਿੱਤੀ, ਜਿਸ ਸਬੰਧੀ ਅੰਮ੍ਰਿਤਸਰ ਵਿੱਚ ਐਫ.ਆਈ.ਆਰ. ਰਿਸੀਵ ਹੋਈ ਹੈ। 15 ਤਰੀਕ ਨੂੰ ਉਨ੍ਹਾਂ ਨੂੰ ਛੱਡ ਦਿੱਤਾ ਗਿਆ ਅਤੇ ਉਹ ਸਾਰੇ 16 ਤਰੀਕ ਨੂੰ ਕਮਿਸ਼ਨਰ ਕੋਲ ਗਏ ਲੇਕਿਨ ਕਮਿਸ਼ਨਰ ਸਾਹਿਬ ਉਨ੍ਹਾਂ ਨੂੰ ਮਿਲ ਨਹੀਂ ਸਕੇ। ਕਿਉਂ ਨਹੀਂ ਮਿਲ ਸਕੇ, ਉਸ ਬਾਰੇ ਕਮਿਸ਼ਨਰ ਸਾਹਿਬ ਦੱਸ ਸਕਣਗੇ? ਫੇਰ ਉਹ ਸਾਰੇ ਪੰਜਾਬ ਰਾਜ ਮਹਿਲਾ ਕਮਿਸ਼ਨ ਕੋਲ ਗਏ। ਡੀ.ਜੀ.ਪੀ. ਨੂੰ ਇਨਪਰਸਨ ਮਿਲ ਕੇ ਉਨ੍ਹਾਂ ਨੇ ਇਨਕੁਆਇਰੀ ਸੈੱਟਅੱਪ ਕਰਵਾਈ। ਡੀ.ਜੀ.ਪੀ. ਨੇ ਇਨਕੁਆਇਰੀ ਏ.ਡੀ.ਜੀ.ਪੀ.(ਕ੍ਰਾਈਮ) ਨੂੰ ਮਾਰਕ ਕਰਵਾਈ ਹੈ। ਇਸ ਗੱਲ ਨੂੰ ਜੁਲਾਈ ਤੋਂ ਲੈ ਕੇ ਅੱਜ ਸਤੰਬਰ ਤੱਕ ਦੋ ਮਹੀਨੇ ਹੋ ਗਏ ਹਨ।(ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਫੌਜੀ ਵਿਚਾਰਾ ਨੌਕਰੀ ਕਰਦਾ ਹੈ। ਇਸ ਤਹਿਸੀਲਦਾਰ ਨੂੰ.....(ਵਿਘਨ) ਨਹੀਂ ਜੀ, ਇਹ ਤਹਿਸੀਲਦਾਰ ਡਿਸਮਿਸ ਹੋ ਹੀ ਨਹੀਂ ਸਕਦਾ ਕਿਉਂਕਿ ਰੈਵੀਨਿਊ ਮਨਿਸਟਰ ਦੀ ਸਪੋਰਟ ਹੈ।(.....ਵਿਘਨ, ਸ਼ੋਰ) ਸੀ.ਐਮ. ਸਾਹਿਬ, ਡਿਪਟੀ ਸੀ.ਐਮ. ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੇ ਰਾਜ ਵਿੱਚ ਅਜਿਹਾ ਕੰਮ ਹੋਵੇ, ਉਨ੍ਹਾਂ ਫੌਜੀਆਂ ਦੇ ਪਰਿਵਾਰਾਂ ਨਾਲ, ਜਿਹੜੇ ਸਾਡੀ ਸਰਹੱਦ ਦੀ ਰੱਖਿਆ ਕਰਦੇ ਹਨ। ਕਲ੍ਹ-ਪਰਸੋਂ ਤਾਂ ਤੁਸੀਂ ਵਾਰ ਮੈਮੋਰੀਅਲ ਦੀ ਗੱਲ ਕਰਦੇ ਸੀ ਜਦਕਿ ਜਿਊਂਦੇ ਫੌਜੀਆਂ ਦੀਆਂ ਔਰਤਾਂ ਨਾਲ ਇਹ ਕੰਮ ਹੋ ਰਿਹਾ ਹੈ।

**ਮਾਲ ਤੇ ਮੁੜ ਵਸੇਬਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਾਂਗਾ। ਰਾਣਾ ਜੀ ਨੂੰ ਡਰਾਮੇ ਰਚਣ ਦੀ ਬੜੀ ਆਦਤ ਹੈ। ਇਨ੍ਹਾਂ ਨੂੰ ਮਿੱਲ ਸਬੰਧੀ ਕੋਈ ਪਰਸਨਲ ਕੰਮ ਹੋਵੇ ਤਾਂ ਸਾਰਾ ਟੱਬਰ ਇੱਥੇ ਸੀ.ਐਮ. ਸਾਹਿਬ ਕੋਲ ਖੜ੍ਹਾ ਕਰ ਦਿੰਦੇ ਹਨ। ਸੋ, ਇਹ ਇੱਥੇ ਡਰਾਮਾ ਨਾ ਰਚਣ। ਉਸ ਤਹਿਸੀਲਦਾਰ ਖਿਲਾਫ਼ ਐਕਸ਼ਨ ਹੋਇਆ ਹੈ ਅਤੇ ਪਰਚਾ ਦਰਜ ਹੋਇਆ ਹੈ। ਪਰਚਾ ਦਰਜ ਹੋ ਕੇ ਏ.ਡੀ.ਜੀ.ਪੀ.(ਕ੍ਰਾਈਮ) ਦੀ

[ ਮਾਲ ਤੇ ਮੁੜ ਵਸੇਬਾ ਮੰਤਰੀ ]

ਡਿਊਟੀ ਲੱਗੀ ਹੈ। ਜੋ ਬਣਦੀ ਕਾਰਵਾਈ ਹੈ, ਉਹ ਹੋਵੇਗੀ। ਸਪੀਕਰ ਸਾਹਿਬ, ਮੈਂ ਖਾਸ ਕਰਕੇ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਇਹ ਕਿਥੋਂ ਅੰਦਾਜ਼ਾ ਲਗਾ ਲਿਆ ਕਿ ਉਸ ਨੂੰ ਕੌਣ ਪ੍ਰੋਟੈਕਟ ਕਰ ਰਿਹਾ ਹੈ? ਕਿਉਂ ਤੁਸੀਂ ਇੱਥੇ ਫਜ਼ੂਲ ਦੀਆਂ ਗੱਲਾਂ ਕਰਦੇ ਹੋ? ਮੈਂ ਹੈਰਾਨ ਹੁੰਦਾ ਹਾਂ ਕਿ ਕਾਂਗਰਸ ਪਾਰਟੀ ਦੇ ਹਾਲਾਤ ਇੰਨੇ ਵਿਗੜ ਗਏ ਹਨ ਕਿ everything has to be politicised. ਕੋਈ ਗਲਤੀ ਕਰਦਾ ਹੈ ਜਾਂ ਕਿਸੇ ਨੇ ਗਲਤ ਕੰਮ ਕੀਤਾ ਹੈ, ਉਸ ਤੇ ਕਾਰਵਾਈ ਹੋ ਰਹੀ ਹੁੰਦੀ ਹੈ ਤੇ ਤੁਸੀਂ ਹਰ ਗੱਲ ਨੂੰ ਪੁਲੀਟੀਸਾਈਜ਼ ਕਿਉਂ ਕਰਦੇ ਹੋ? ਇੰਨੇ ਸੈਂਸੇਟਿਵ ਮੈਟਰ ਨੂੰ ਤੁਸੀਂ ਪੁਲੀਟੀਸਾਈਜ਼ ਕਰਦੇ ਹੋ? ਮਤਲਬ ਤੁਹਾਨੂੰ ਧੀਆਂ-ਭੈਣਾਂ ਦੀ ਇੱਜ਼ਤ ਦਾ ਕੋਈ ਖਿਆਲ ਨਹੀਂ? ਹਰ ਗੱਲ ਨੂੰ ਤੁਸੀਂ ਪੁਲੀਟੀਸਾਈਜ਼ ਕਰੋਗੇ? ਕਲ੍ਹ ਤੁਹਾਡੀ ਧੀ-ਭੈਣ ਦਾ ਕੋਈ ਇਹੋ ਜਿਹਾ ਮੁੱਦਾ ਆਇਆ ਤਾਂ ਹਰ ਗੱਲ ਨੂੰ ਤੁਸੀਂ ਪੁਲੀਟੀਸਾਈਜ਼ ਕਰੋਗੇ? ਥੋੜ੍ਹੇ-ਬਹੁਤੇ ਸਿਆਣੇ ਬਣੋ, ਚਿੱਟੀ ਦਾਹੜੀ ਵਾਲੇ ਹੋ, ਕੋਈ ਸਿਆਣੀ ਗੱਲ ਕਰੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਚੇਅਰ ਦੀ ਆਗਿਆ ਤੋਂ ਬਿਨਾ ਉੱਚੀ ਉੱਚੀ ** ** ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**Mr. Speaker :** Please sit down. ਰਾਣਾ ਜੀ, ਬੈਠ ਜਾਓ ਤੁਹਾਡਾ ਪੁਆਇੰਟ ਆ ਗਿਆ ਹੈ।(...ਵਿਘਨ, ਸ਼ੋਰ) ਬੈਠ ਜਾਓ। Nothing should be recorded. ਜੋ ਵੀ ਮੇਰੀ ਪਰਮਿਸ਼ਨ ਤੋਂ ਬਿਨਾ ਬੋਲਿਆ ਗਿਆ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ। ਜੋ ਕੁਝ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਇਸ ਨੂੰ ਰਿਕਾਰਡ ਨਹੀਂ ਕਰਨਾ।(...ਵਿਘਨ, ਸ਼ੋਰ) ਜੋ ਕੁਝ ਬਿਨਾਂ ਆਗਿਆ ਤੋਂ ਬੋਲਿਆ ਗਿਆ ਹੈ, ਉਹ ਐਕਸਪੰਜ ਕਰ ਦੇਣਾ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਮੀਜੀਏਟਲੀ ਡੀ.ਜੀ.ਪੀ. ਸਾਹਿਬ ਨੂੰ ਹੁਕਮ ਦਿੰਦਾ ਹਾਂ ਕਿ by tomorrow ਅਸਲੀਅਤ ਦੀ ਘੋਖ ਕਰਨ, we will take action.

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਕਲ੍ਹ ਫਿਰ ਬਟਾਲਾ ਸ਼ਹਿਰ ਦੇ ਪ੍ਰੇਮ ਨਗਰ ਮੁਹੱਲਾ ਵਿੱਚ ਡੇਂਗੂ ਨਾਲ ਇਕ ਔਰਤ ਦੀ ਡੈੱਥ ਹੋ ਗਈ। ਸਪੀਕਰ ਸਾਹਿਬ, ਬਟਾਲਾ ਸ਼ਹਿਰ ਵਿੱਚ ਵਾਰ ਵਾਰ ਨੌਜਵਾਨਾਂ ਦੀਆਂ, ਨਾਗਰਿਕਾਂ ਦੀਆਂ

** Not recorded as ordered by the Chair.

ਮੌਤਾਂ ਹੋ ਰਹੀਆਂ ਹਨ ਪਰ ਸਰਕਾਰ ਕੁਝ ਨਹੀਂ ਕਰ ਰਹੀ। ਅੱਜ ਤੋਂ ਦੋ ਸਾਲ ਪਹਿਲਾਂ ਪੀਣ ਵਾਲੇ ਪਾਣੀ ਵਿੱਚ ਸੀਵਰ ਦਾ ਪਾਣੀ ਮਿਲ ਜਾਣ ਕਾਰਨ 44 ਦਲਿਤਾਂ ਦੀ ਬਟਾਲਾ ਵਿੱਚ ਮੌਤ ਹੋ ਗਈ ਸੀ। ਪਿਛਲੇ ਸਾਲ ਡਾਇਰੀਆ ਨਾਲ ਇਕ ਆਦਮੀ ਦੀ ਡੈੱਥ ਹੋਈ ਸੀ। ਪੂਰੇ ਦਾ ਪੂਰਾ ਮੁਹੱਲਾ ਡਾਇਰੀਆ ਦੀ ਬਿਮਾਰੀ ਨਾਲ ਅਫੈਕਟਿਡ ਹੋਇਆ ਸੀ। ਕਲ੍ਹ ਫਿਰ ਪ੍ਰੇਮ ਨਗਰ ਮੁਹੱਲੇ ਵਿੱਚ ਇਕ ਔਰਤ ਦੀ ਡੇਂਗੂ ਕਾਰਨ ਮੌਤ ਹੋ ਗਈ ਹੈ। ਇਹ ਇਸ਼ੂ ਵਾਰ ਵਾਰ ਵਿਧਾਨ ਸਭਾ ਵਿੱਚ ਉਠਦਾ ਰਹਿੰਦਾ ਹੈ ਪਰ ਪੰਜਾਬ ਦੀ ਸਰਕਾਰ ਐਸ਼ੋਰੈਂਸ ਦੇਣ ਦੇ ਬਾਵਜੂਦ ਬਟਾਲੇ ਵਿੱਚ ਕੁਝ ਨਹੀਂ ਕਰ ਰਹੀ। ਕੀ ਸਰਕਾਰ ਅਜਿਹਾ ਕਰਕੇ ਬਟਾਲਾ ਦੇ ਲੋਕਾਂ ਨਾਲ ਕੋਈ ਦੁਸ਼ਮਣੀ ਕੱਢ ਰਹੀ ਹੈ?

ਮੈਂ ਜਾਣਨਾ ਚਾਹੁੰਦਾ ਹਾਂ ਕਿ ਸਰਕਾਰ ਐਕਸ਼ਨ ਕਿਉਂ ਨਹੀਂ ਲੈਂਦੀ? ਬਟਾਲੇ ਵਿਚ ਸਾਫ਼-ਸੁਥਰਾ ਸੀਵਰੇਜ ਸਿਸਟਮ ਕਿਉਂ ਨਹੀਂ ਮੁਹੱਈਆ ਕਰਵਾਇਆ ਜਾ ਰਿਹਾ? ਸੀਵਰੇਜ ਨੂੰ ਕਲੀਅਰ ਕਿਉਂ ਨਹੀਂ ਕੀਤਾ ਜਾ ਰਿਹਾ? ਉਥੇ ਲੋਕਾਂ ਦੀਆਂ ਜਾਨਾਂ ਜਾ ਰਹੀਆਂ ਹਨ, ਇਸ ਵਾਸਤੇ ਕੌਣ ਜ਼ਿੰਮੇਵਾਰ ਹੈ? ਕੀ ਸਰਕਾਰ ਉਨ੍ਹਾਂ ਅਫ਼ਸਰਾਂ ਖਿਲਾਫ਼ ਐਕਸ਼ਨ ਲਏਗੀ ਜਿਹੜੇ ਇਸ ਚੀਜ਼ ਲਈ ਜ਼ਿੰਮੇਵਾਰ ਹਨ? ਡਿਪਟੀ ਸੀ.ਐਮ. ਅਤੇ ਸੀ.ਐਮ. ਸਾਹਿਬ ਨੇ ਖੁਦ ਬਟਾਲੇ ਵਿਚ ਜਾ ਕੇ ਉਥੇ ਦੇ ਨਾਗਰਿਕਾਂ ਨੂੰ ਐਸ਼ੋਰੈਂਸ ਦਿੱਤੀ ਸੀ ਕਿ ਸਾਨੂੰ ਛੇ ਮਹੀਨੇ ਦਾ ਟਾਈਮ ਦਿਉ। ਛੇ ਮਹੀਨੇ ਦੇ ਅੰਦਰ ਅੰਦਰ ਬਟਾਲੇ ਦਾ ਵਾਟਰ ਸਪਲਾਈ ਤੇ ਸੀਵਰੇਜ ਦਾ ਸਾਰਾ ਸਿਸਟਮ ਠੀਕ ਹੋ ਜਾਵੇਗਾ। ਸਪੀਕਰ ਸਾਹਿਬ, ਅੱਜ ਚਾਰ ਸਾਲ ਹੋ ਗਏ ਹਨ, ਲੋਕ ਤੜਪ ਰਹੇ ਹਨ, ਮਰ ਰਹੇ ਹਨ ਪਰ ਹੋਇਆ ਕੁਝ ਨਹੀਂ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਪਲੀਜ਼, ਸਾਰੇ ਬੈਠ ਜਾਓ। ਤੁਹਾਡੇ ਸਾਥੀ ਨੂੰ ਹੀ ਬੋਲਣ ਲਈ ਸਮਾਂ ਦਿੱਤਾ ਹੈ। ਤੁਹਾਡਾ ਸਾਥੀ ਹੀ ਬੋਲ ਰਿਹਾ ਹੈ।(....ਵਿਘਨ, ਸ਼ੋਰ) ਤੁਸੀਂ ਹੁਣ ਵੀ ਚੁੱਪ ਕਰਕੇ ਨਹੀਂ ਬੈਠਦੇ।(....ਵਿਘਨ, ਸ਼ੋਰ) ਸਰਦਾਰ ਰਣਦੀਪ ਸਿੰਘ ਜੀ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਬੋਲਣ ਲਈ ਮੌਕਾ ਦਿੱਤਾ

[ ਸਰਦਾਰ ਰਣਦੀਪ ਸਿੰਘ ]

ਹੈ। ਗੱਲ ਇੰਨੀ ਹੈ ਕਿ ਸੀ.ਬੀ.ਆਈ. ਨੇ ਜਾਂ ਤੁਹਾਡੀ ਸਰਕਾਰ ਨੇ ਡਾਇਰੈਕਟਿਵ ਕੱਢ ਕੇ ਚਾਰਜ਼ਸ਼ੀਟ ਕੀਤੇ ਹਨ। ਇਹ ਮਸਲਾ ਸਿਰਫ਼ ਇੰਨਾ ਹੀ ਨਹੀਂ ਹੈ। ਇਹ ਇਸ ਲਈ ਵੀ ਅਹਿਮੀਅਤ ਰੱਖਦਾ ਹੈ ਕਿਉਂਕਿ ਪੰਜਾਬ ਵਿੱਚ 1450 ਸ਼ੈਲਰ ਹਨ ਅਤੇ ਪਿੱਕ ਐਂਡ ਚੂਜ਼ ਕਰਕੇ 33 ਸ਼ੈਲਰਾਂ ਵਾਲਿਆਂ ਨੂੰ ਚਾਰਜਸ਼ੀਟ ਕੀਤਾ ਹੈ। ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਕੁਝ ਸਮਾਂ ਪਹਿਲਾਂ ਬਕਾਇਦਾ ਇਥੇ ਆਸ਼ਵਾਸਨ ਦਿੱਤਾ ਸੀ ਕਿ ਕਿਸੇ ਨੂੰ ਨਜਾਇਜ਼ ਤੌਰ ਤੇ ਚਾਰਜਸ਼ੀਟ ਨਹੀਂ ਕੀਤਾ ਜਾਵੇਗਾ। ਮੇਰੇ ਕੋਲ ਕੈਗ ਦੀ ਰਿਪੋਰਟ ਹੈ। ਪੈਡੀ ਦੀ ਵੈਰਾਇਟੀ 201 ਜੋ ਕਿ ਪੀ.ਏ.ਯੂ. ਨੇ ਸਰਟੀਫਾਈ ਕੀਤੀ ਸੀ, ਕੇਂਦਰ ਸਰਕਾਰ ਨੇ ਮਿਲਰਾਂ ਦਾ 1485.6 ਦਾ ਘਾਟਾ ਆਪਣੀ ਤਰਫ਼ ਕੱਢਿਆ ਹੈ।

**ਮਾਨਯੋਗ ਸਪੀਕਰ :** ਰਣਦੀਪ ਜੀ, ਮੇਰੀ ਗੱਲ ਸੁਣ ਲਵੋ। ਵੈਸੇ ਤੁਹਾਨੂੰ ਇਸ ਗੱਲ ਦੀ ਵੀ ਐਸ਼ੋਰੈਂਸ ਆ ਗਈ ਸੀ ਕਿ ਅਸੀਂ ਤੁਹਾਨੂੰ ਰਿਟਨ ਰਿਪਲਾਈ ਦੇ ਦੇਵਾਂਗੇ। ਰਿਟਨ ਰਿਪਲਾਈ ਆ ਜਾਣ ਦੇ ਬਾਵਜੂਦ ਫਿਰ ਇਹ ਮੁੱਦਾ ਲਿਆਉਣ ਦੀ ਕੋਈ ਲੋੜ ਨਹੀਂ ਜਾਪਦੀ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਪਲੀਜ਼, ਮੈਨੂੰ ਆਪਣੀ ਗੱਲ ਰੱਖ ਲੈਣ ਦਿਉ। ਸਰ, ਇਸ ਤੋਂ ਵੱਡੀ ਬਦਨਾਮੀ ਦੀ ਗੱਲ ਸਰਕਾਰ ਲਈ ਕੀ ਹੋ ਸਕਦੀ ਹੈ ਕਿ ਹਾਈਕੋਰਟ ਦੇ ਜਸਟਿਸ ਸ਼੍ਰੀ ਸੁਰਿੰਦਰ ਗੁਪਤਾ ਜੀ ਦਾ ਫੈਸਲਾ ਹੈ ਕਿ ਜੇ ਕੋਈ ਸਭ ਤੋਂ ਵੱਧ ਅਣਗਹਿਲੀ ਤੇ ਕੁਤਾਹੀ ਹੋਈ ਹੈ ਤਾਂ ਉਹ ਫੂਡ ਐਂਡ ਸਪਲਾਈ ਡਿਪਾਰਟਮੈਂਟ ਦੇ ਕਰਮਚਾਰੀਆਂ ਵਲੋਂ ਹੋਈ ਹੈ। ਸ਼ੈਲਰ ਵਾਲਿਆਂ ਵੱਲੋਂ ਨਹੀਂ ਹੋਈ। ਫੂਡ ਐਂਡ ਸਪਲਾਈ ਡਿਪਾਰਟਮੈਂਟ ਦੇ ਕਰਮਚਾਰੀਆਂ ਨੇ ਉਹ ਅਣਗਹਿਲੀ ਕੀਤੀ ਹੈ। ਜੋ ਚਾਰਜਸ਼ੀਟ ਪੇਸ਼ ਕਰਨੀ ਹੈ, ਉਹ ਮੈਂ ਤੁਹਾਨੂੰ ਪੜ੍ਹ ਕੇ ਸੁਣਾਉਣੀ ਚਾਹੁੰਦਾ ਹਾਂ, ਹਾਈਕੋਰਟ ਨੇ ਹਦਾਇਤ ਕੀਤੀ ਹੈ: Funds relates to Government of India. It will be in the interest of justice and fair investigation of the case, to entrust the investigation of the matter to the CBI. ਇਹ 26 ਮਾਰਚ, 2014 ਨੂੰ ਸ਼੍ਰੀ ਸੁਰਿੰਦਰ ਗੁਪਤਾ ਜੀ ਨੇ ਕੀਤੀ ਹੈ। ਸਪੀਕਰ ਸਾਹਿਬ, ਮਿਤੀ 12.06.2014 ਨੂੰ ਸੀ.ਬੀ.ਆਈ ਨੇ ਇਹ ਚਾਰਜਸ਼ੀਟ ਦਿੱਤੀ ਹੈ। ਜਿਸ ਵਿਚ ਬਕਾਇਦਾ ਵੱਖਰੀਆਂ ਵੱਖਰੀਆਂ ਏਜੰਸੀਆਂ ਨੂੰ ਕਿਹਾ ਗਿਆ ਹੈ ਕਿ ਜਿਹੜੇ ਫੂਡ ਐਂਡ ਸਪਲਾਈ ਮਹਿਕਮੇ ਦੇ ਅਧਿਕਾਰੀ ਹਨ, ਜਿਨ੍ਹਾਂ ਨੇ ਕੁਤਾਹੀ ਕੀਤੀ ਹੈ, ਜਿਨ੍ਹਾਂ ਨੇ

ਵਾਰ ਵਾਰ ਪੈਡੀ ਬਰੇਕਰੇਜ ਕਰਕੇ ਕੁਤਾਹੀ ਕੀਤੀ ਹੈ, ਤੁਸੀਂ ਇਨ੍ਹਾਂ ਸਾਰਿਆਂ ਨੂੰ ਚਾਰਜਸ਼ੀਟ ਨਹੀਂ ਕੀਤਾ ਸਗੋਂ ਪਿੱਕ ਐਂਡ ਚੂਜ਼ ਕਰਕੇ ਚਾਰਜਸ਼ੀਟ ਕੀਤਾ ਹੈ। ਮੈਂ ਤੁਹਾਨੂੰ ਸਬੂਤ ਦੇਣ ਵਾਸਤੇ ਬਕਾਇਦਾ ਫਰਦ ਲਿਆਇਆ ਹਾਂ। ਇੱਕ ਡੰਜੂ ਰਾਈਸ ਮਿਲ ਹੈ, ਜਿਸ ਦੀ ਕੁਰਕੀ ਹੋ ਕੇ ਇਹ ਪਨਸਪ ਮਹਿਕਮੇ ਦੇ ਨਾਮ ਹੋ ਗਈ ਹੈ ਪਰ ਤੁਸੀਂ ਉਸ ਨੂੰ ਚਾਰਜਸ਼ੀਟ ਨਹੀਂ ਕੀਤਾ ਜਦ ਕਿ ਇਸ ਵਿਚ 26 ਵੈਗਨਜ਼ ਘੱਟ ਹਨ ਜਦ ਇਕ ਵੈਗਨ ਵਿਚ ਤਕਰੀਬਨ ਸਾਢੇ 5 ਲੱਖ ਕੁਇੰਟਲ ਪੈਡੀ ਘੱਟ ਹੁੰਦੀ ਹੈ। ਸੋ, ਤੁਸੀਂ ਪਿੱਕ ਐਂਡ ਚੂਜ਼ ਕਰਕੇ ਸ਼ੈਲਰ ਵਾਲਿਆਂ ਨੂੰ ਮਾਰ ਰਹੇ ਹੋ। ਸੀ.ਬੀ.ਆਈ. ਵੀ ਕਹਿੰਦੀ ਹੈ ਕਿ ਜਿਹੜੇ ਸਰਕਾਰੀ ਮੁਲਾਜ਼ਮ ਇਸ ਵਾਸਤੇ ਜ਼ਿੰਮੇਵਾਰ ਹਨ, ਉਨ੍ਹਾਂ ਨੂੰ ਚਾਰਜਸ਼ੀਟ ਕਰਨਾ ਹੈ ਪਰ ਤੁਸੀਂ ਅਜਿਹਾ ਨਹੀਂ ਕਰ ਰਹੇ, ਜਿਸ ਕਾਰਨ ਪੰਜਾਬ ਦਾ ਨੁਕਸਾਨ ਹੋ ਰਿਹਾ ਹੈ। ਭਵਿੱਖ ਵਿਚ ਲਿਫਟਿੰਗ ਮੌਕੇ ਪੰਜਾਬ ਦਾ ਨੁਕਸਾਨ ਹੋਣਾ ਹੈ। ਮੈਂ ਤੁਹਾਡੇ ਤੋਂ ਉਮੀਦ ਰੱਖਦਾ ਹਾਂ, ਘੱਟੋ ਘੱਟ ਮੰਤਰੀ ਸਾਹਿਬ ਜਵਾਬ ਦੇਣ ਕਿਉਂਕਿ ਇਹ ਘੁਟਾਲਾ 1400 ਕਰੋੜ ਦਾ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਸ਼੍ਰੀ ਬ੍ਰਹਮ ਮਹਿੰਦਰਾ ਜੀ।(....ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰੀ ਇਕ ਬੇਨਤੀ ਹੈ ਕਿ ਤੁਸੀਂ ਸਾਰਿਆਂ ਨੂੰ ਟਾਈਮ ਦਿਓ ਪਰ ਜਾਖੜ ਸਾਹਿਬ ਨੂੰ ਜ਼ਰੂਰ ਬੁਲਾਇਓ।

**ਮਾਨਯੋਗ ਸਪੀਕਰ :** ਉਹ ਜਦੋਂ ਟਾਈਮ ਮੰਗਣਗੇ, ਮੈਂ ਜ਼ਰੂਰ ਦਿਆਂਗਾ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਦੋ ਵਾਰੀ ਖੜ੍ਹਾ ਹੋਇਆ ਹਾਂ।

**ਮਾਨਯੋਗ ਸਪੀਕਰ :** ਮੈਂ ਹੁਣ ਬ੍ਰਹਮ ਮਹਿੰਦਰਾ ਜੀ ਨੂੰ ਕਿਹਾ ਹੈ, ਹੁਣ ਚੰਗਾ ਨਹੀਂ ਲਗਦਾ ਉਨ੍ਹਾਂ ਨੂੰ ਬਿਠਾ ਕੇ ਤੁਹਾਨੂੰ ਬੁਲਾਉਣਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪਰਮਿੰਦਰ ਸਿੰਘ ਪਿੰਕੀ, ਸ਼੍ਰੀ ਤਰਲੋਚਨ ਸਿੰਘ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਰਦਾਰ ਪਰਗਟ ਸਿੰਘ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ। ਸਦਨ ਵਿਚ ਕਾਫੀ ਸ਼ੋਰ ਸੀ।)

**Mr. Speaker :** Please sit down. ਤੁਹਾਡੇ ਆਪਣੇ ਬੰਦੇ ਹੀ ਤੁਹਾਨੂੰ ਨਹੀਂ ਸੁਣਨਾ ਚਾਹੁੰਦੇ। (....ਵਿਘਨ, ਸ਼ੋਰ)

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਮੈਂ ਇਕ ਬਹੁਤ ਹੀ ਅਹਿਮ ਮੁੱਦੇ ਤੇ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਪੰਜਾਬ ਸਰਕਾਰ ਦੇ 1 ਲੱਖ 25 ਹਜ਼ਾਰ ਮੁਲਾਜ਼ਮਾਂ ਦਾ ਪ੍ਰੋਵੀਡੈਂਟ ਫੰਡ ਸ਼ੇਅਰ ਮਾਰਕੀਟ ਵਿਚ ਲੱਗਿਆ ਹੈ। ਮੈਂ ਇਸ ਤੇ ਕਾਲ ਅਟੈਂਸ਼ਨ ਮੋਸ਼ਨ ਵੀ ਪਾਈ ਸੀ ਕਿ 1 ਲੱਖ 25 ਹਜ਼ਾਰ ਮੁਲਾਜ਼ਮਾਂ ਨੂੰ ਇਨਸਕਿਓਰਟੀ ਹੈ ਕਿਉਂਕਿ ਸ਼ੇਅਰ ਮਾਰਕੀਟ ਵਿਚ ਉਨ੍ਹਾਂ ਦਾ ਪ੍ਰੋਵੀਡੈਂਟ ਫੰਡ ਲੱਗਿਆ ਹੈ। ਤੁਸੀਂ ਮੇਰੀ ਕਾਲ ਅਟੈਂਸ਼ਨ ਰਿਜੈਕਟ ਕੀਤੀ ਹੈ। ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਤੁਸੀਂ ਇਸ ਤੇ ਲਿਖਿਆ ਹੈ ਕਿ ਇਹ ਮਾਮਲਾ ਸਰਕਾਰੀ ਨੀਤੀ ਨਾਲ ਸਬੰਧਤ ਹੈ। ਮੈਨੂੰ ਇਹ ਦੱਸੋ ਕਿ ਕਿਹੜੇ ਮਾਮਲੇ ਅਜਿਹੇ ਹੁੰਦੇ ਹਨ ਜਿਹੜੇ ਗੈਰ ਸਰਕਾਰੀ ਨੀਤੀ ਨਾਲ ਸਬੰਧਤ ਹੁੰਦੇ ਹਨ। ਇਸ ਕਾਰਨ ਸਾਰੇ ਮੁਲਾਜ਼ਮਾਂ ਵਿਚ ਇਨਸਕਿਓਰਟੀ ਹੈ। ਸਰਕਾਰ ਨੇ ਉਨ੍ਹਾਂ ਦਾ 2200 ਕਰੋੜ ਰੁਪਿਆ ਸਟਾਕ ਮਾਰਕੀਟ ਵਿਚ ਲਗਾਇਆ ਹੈ। ਜਿਹੜਾ ਮੁਲਾਜ਼ਮ ਰਿਟਾਇਰ ਹੁੰਦਾ ਹੈ, ਉਸਦੇ ਆਪਣੇ ਪਲੈਨ ਹੁੰਦੇ ਹਨ ਕਿ ਮੈਂ ਇਸ ਸਮੇਂ ਰਿਟਾਇਰ ਹੋਣਾ ਹੈ ਤਾਂ ਮੈਂ ਆਪਣੇ ਬੱਚਿਆਂ ਦਾ ਵਿਆਹ ਕਰਾਂਗਾ ਜਾਂ ਆਪਣਾ ਘਰ ਬਣਾਵਾਂਗਾ ਪਰ ਸਟਾਕ ਮਾਰਕਿਟ ਵਿਚ ਤਾਂ ਸ਼ੇਅਰ ਥੱਲੇ-ਉਤੇ ਹੋ ਸਕਦੇ ਹਨ। ਸਰਕਾਰ ਨੇ 7 ਬਲਿਊ ਚਿੱਪ ਕੰਪਨੀਆਂ ਵਿਚ ਮੁਲਾਜ਼ਮਾਂ ਦਾ ਪੈਸਾ ਲਗਾਇਆ ਹੈ, ਕੀ ਇਹ ਵਾਜਬ ਹੈ? ਮੈਂ ਚਾਹੁੰਦਾ ਹਾਂ ਕਿ ਇਸ ਗੱਲ ਤੇ ਸਰਕਾਰ ਕੋਈ ਹਾਈ ਪਾਵਰਡ ਕਮੇਟੀ ਬਣਾ ਕੇ ਜਲਦੀ ਇਸ ਦਾ ਫੈਸਲਾ ਕਰੇ ਕਿਉਂਕਿ ਇਸ ਨਾਲ 1 ਲੱਖ 25 ਹਜ਼ਾਰ ਮੁਲਾਜ਼ਮ ਅਫੈਕਟਿਡ ਹਨ।

**ਮਾਨਯੋਗ ਸਪੀਕਰ :** ਹਾਂ ਜੀ, ਜਾਖੜ ਸਾਹਿਬ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ (....ਵਿਘਨ, ਸ਼ੋਰ)

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ (....ਵਿਘਨ, ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਰਦਾਰ ਪਰਮਿੰਦਰ ਸਿੰਘ ਪਿੰਕੀ, ਸ਼੍ਰੀ ਤਰਲੋਚਨ ਸਿੰਘ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਰਦਾਰ ਪਰਗਟ ਸਿੰਘ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ। ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਤੁਹਾਡੇ ਸੀਨੀਅਰ ਮੈਂਬਰ ਬੋਲਣ ਲਈ ਖੜ੍ਹੇ ਹਨ, ਤੁਸੀਂ ਨਹੀਂ ਚਾਹੁੰਦੇ ਕਿ ਉਹ ਬੋਲਣ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ (....ਵਿਘਨ, ਸ਼ੋਰ)

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ (....ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਮੈਨੂੰ ਦੱਸੋ ਕਿ ਬੋਲਣ ਲਈ ਕਿਸ ਨੂੰ ਟਾਈਮ ਦਿਆਂ? (....ਵਿਘਨ, ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, everybody has a right to speak. ਮੇਰੇ ਕੋਲ ਬੋਲਣ ਲਈ ਇਕ ਨਹੀਂ ਦੋ ਇਸ਼ੂ ਹਨ। ਪਰਗਟ ਜੀ, ਪਲੀਜ਼ (ਸਰਦਾਰ ਪਰਗਟ ਸਿੰਘ ਨੂੰ ਸੰਬੋਧਨ ਕਰਦੇ ਹੋਏ) ਦਲਿਤਾਂ ਦਾ ਮਸਲਾ ਹੈ, ਤੁਸੀਂ ਬਾਅਦ ਵਿਚ ਆਪਣੀ ਗੱਲ ਕਰ ਲੈਣਾ। ਪਹਿਲਾ ਮਸਲਾ ਦਲਿਤਾਂ ਦੇ ਸਕਾਲਰਸ਼ਿਪ ਦਾ ਹੈ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ (....ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਹੁਣ ਪਹਿਲਾਂ ਬੀਬੀ ਜੀ ਤੁਸੀਂ ਬੋਲਣਾ ਹੈ ਜਾਂ ਜਾਖੜ ਸਾਹਿਬ ਨੇ, ਪਹਿਲਾਂ ਤੁਸੀਂ ਫੈਸਲਾ ਕਰ ਲਓ।(....ਵਿਘਨ, ਸ਼ੋਰ)

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਨੂੰ ਇਕ ਮਿੰਟ ਗੱਲ ਕਰ ਲੈਣ ਦਿਓ। ਮੈਂ ਇਕ ਮਾਮਲਾ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ।

**ਮਾਨਯੋਗ ਸਪੀਕਰ :** ਬੀਬੀ ਜੀ, ਨਹੀਂ, ਇਹ ਚੰਗਾ ਨਹੀਂ ਲਗਦਾ, ਜਾਖੜ ਸਾਹਿਬ ਬੋਲ ਰਹੇ ਹਨ। ਮੈਂ ਉਨ੍ਹਾਂ ਨੂੰ ਬੋਲਦਿਆਂ ਬਿਠਾ ਕੇ ਤੁਹਾਨੂੰ ਟਾਈਮ ਨਹੀਂ ਦੇ ਸਕਦਾ। ਉਨ੍ਹਾਂ ਨੂੰ ਬੋਲ ਲੈਣ ਦਿਓ, ਫਿਰ ਤੁਹਾਨੂੰ ਟਾਈਮ ਦੇ ਦਿਆਂਗਾ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਤਾਂ ਤਿੰਨ ਵਾਰੀ ਖੜ੍ਹੀ ਹੋਈ ਹਾਂ, ਤੁਸੀਂ ਦੇਖਦੇ ਹੀ ਨਹੀਂ।(....ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਬੀਬੀ ਜੀ, ਮੈਂ ਉਨ੍ਹਾਂ ਦਾ ਨਾਮ ਲੈ ਚੁੱਕਾ ਹਾਂ। ਇਨ੍ਹਾਂ ਤੋਂ ਬਾਅਦ ਤੁਹਾਨੂੰ ਟਾਈਮ ਦੇ ਦਿਆਂਗੇ।(....ਵਿਘਨ, ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਬੀਬੀ ਜੀ, ਤੁਸੀਂ ਬੋਲ ਲਓ ਜੀ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਸ਼ਾਰਟ ਵਿੱਚ ਹੀ ਗੱਲ ਕਰਾਂਗੀ ਕਿਉਂਕਿ ਇਸ ਤੋਂ ਬਾਅਦ ਮੇਰੇ ਸਾਥੀਆਂ ਨੇ ਬੋਲਣਾ ਹੈ। ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਸਾਡੇ 8-10 ਪਿੰਡਾਂ ਵਿੱਚ ਬਹੁਤ ਭਿਆਨਕ ਤਰੀਕੇ ਨਾਲ ਮੀਂਹ ਅਤੇ ਗੜ੍ਹੇਮਾਰੀ ਹੋਣ ਕਾਰਨ ਫ਼ਸਲ ਬਹੁਤ ਬਰਬਾਦ ਹੋਈ ਹੈ ਪਰੰਤੂ ਸਰਕਾਰ ਵਲੋਂ ਉਨ੍ਹਾਂ ਲੋਕਾਂ ਨੂੰ ਮੁਆਵਜ਼ਾ ਨਹੀਂ ਦਿੱਤਾ ਜਾ ਰਿਹਾ। 26 ਕਰੋੜ ਰੁਪਿਆ ਅਜਿਹੇ ਲੋਕਾਂ ਨੂੰ ਦਿੱਤਾ ਗਿਆ ਹੈ ਜਿਨ੍ਹਾਂ ਕੋਲ ਜ਼ਮੀਨ ਤੱਕ ਨਹੀਂ ਹੈ। ਮਿਸਾਲ ਦੇ ਤੌਰ ਤੇ ਗਮਦੂਰ ਸਿੰਘ (ਕਰਮਜੀਤ ਸਿੰਘ ਦਾ ਫਾਰਮਰ ਅਤੇ ਗੁਰਦੀਪ ਸਿੰਘ ਦਾ ਦੋਸਤ), ਸੁੱਚਾ ਸਿੰਘ, ਰਵਿੰਦਰ ਸਿੰਘ, ਗੁਰਪ੍ਰੀਤ ਸਿੰਘ ਦਾ ਸਰਵੈਂਟ, ਲਵਪ੍ਰੀਤ ਕੌਰ ਵਾਈਫ਼ ਆਫ਼ ਸੁੱਚਾ ਸਿੰਘ, ਇਹ ਨਾਂ ਦੁਬਾਰਾ ਆ ਗਿਆ ਅਤੇ ਇਸ ਤੋਂ ਬਾਅਦ ਗੁਰਪ੍ਰੀਤ ਸਿੰਘ ਦੇ ਸਰਵੈਂਟ ਦਾ ਨਾਮ ਅਤੇ ਫੇਰ ਗੁਰਪ੍ਰੀਤ ਸਿੰਘ ਦੇ ਸਰਵੈਂਟ ਦਾ ਨਾਂ ਆ ਗਿਆ। ਮੇਰੀ ਬੇਨਤੀ ਇਹ ਹੈ ਕਿ ਸਾਡੇ 8-10 ਪਿੰਡਾਂ ਦੇ ਲੋਕ ਗਰਮੀ ਵਿੱਚ ਅੱਗ ਵਰਗੀਆਂ ਸੜਕਾਂ ਤੇ ਬੈਠ ਕੇ ਧਰਨੇ ਦੇ ਚੁੱਕੇ ਹਨ। ਪੰਜਾਬ ਦੀ ਕਿਸਾਨੀ ਮਰ ਚੁੱਕੀ ਹੈ, ਖੁਦਕੁਸ਼ੀਆਂ ਹੋ ਰਹੀਆਂ ਹਨ। ਹੋਰ ਵੀ ਕੋਈ ਬੰਦਾ ਮਰ ਜਾਏਗਾ। ਇਸ ਮਾਮਲੇ ਦੀ ਹਾਇਰ ਲੈਵਲ ਤੇ ਇਨਕੁਆਇਰੀ ਬਿਠਾ ਕੇ ਅਸਲ ਹੱਕਦਾਰ ਕਿਸਾਨਾਂ ਨੂੰ ਬਣਦਾ ਮੁਆਵਜ਼ਾ ਦਿੱਤਾ ਜਾਵੇ। ਇਹ ਮਾਮਲਾ ਬਹੁਤ ਅਹਿਮ ਤੇ ਗੰਭੀਰ ਹੈ। ਇਸੇ ਲਈ ਮੈਂ ਤੁਹਾਨੂੰ ਰਿਕੁਐਸਟ ਕੀਤੀ ਹੈ ਅਤੇ ਚਾਹੁੰਦੀ ਹਾਂ ਕਿ ਮੰਤਰੀ ਜੀ ਇਸ ਬਾਰੇ ਕੁਝ ਕਹਿ ਸਕਣ।

**ਮਾਨਯੋਗ ਸਪੀਕਰ :** ਹਾਂ ਜੀ, ਜਾਖੜ ਸਾਹਿਬ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਜੇ ਕੋਈ ਹੋਰ ਅਹਿਮ ਮਸਲਾ ਹੈ ਤਾਂ ਉਹ ਵੀ ਦੱਸ ਦਿਓ।

**ਮਾਨਯੋਗ ਸਪੀਕਰ :** ਕੀ ਇਹ ਮੈਂ ਦੱਸਣਾ ਹੈ? ਮਸਲਾ ਮੈਂਬਰਾਂ ਵੱਲੋਂ ਹੀ ਦੱਸਿਆ ਜਾਂਦਾ ਹੈ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਪਰਸੋਂ ਇਥੇ ਬਾਬਾ ਅੰਬੇਦਕਰ ਸਾਹਿਬ ਜੀ ਨੂੰ ਉਨ੍ਹਾਂ ਦੇ ਜਨਮ ਦਿਨ ਦੀ 125ਵੀਂ ਜੈਅੰਤੀ ਮਨਾ ਕੇ ਸ਼ਰਧਾਂਜ਼ਲੀ ਦਿੱਤੀ ਹੈ। ਸਪੀਕਰ ਸਾਹਿਬ, ਉਸ ਤੋਂ ਅਗਲੇ ਦਿਨ ਸਾਡੇ Social Justice and Empowerment Minister ** ** ਦਾ ਐਸ.ਸੀ. ਸਕਾਲਰਸ਼ਿਪ ਦੇ ਰਿਗਾਰਡਿੰਗ ਬਿਆਨ ਆਉਂਦਾ ਹੈ।

---

** Expunged as ordered by the Chair.

**ਮਾਨਯੋਗ ਸਪੀਕਰ :** ਨਾਮ ਐਕਸਪੰਜ ਕਰ ਦਿੱਤਾ ਜਾਵੇ।

**ਸ਼੍ਰੀ ਸੁਨੀਲ ਜਾਖੜ :** ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਪਿਛਲੀ ਵਾਰੀ ਵੀ ਕਿਹਾ ਸੀ ਕਿ ਤੁਸੀਂ ਮੇਰੇ ਮਗਰ ਲੱਗੇ ਹੋ, ਮੇਰਾ ਸਵਾਲ ਡਾਇਰੈਕਟਲੀ ਡਿਪਟੀ ਸੀ.ਐਮ. ਸਾਹਿਬ ਨੂੰ ਹੈ, regarding his assurance on the floor of the House ਜੋ ਇਨ੍ਹਾਂ ਨੇ 18 ਮਾਰਚ ਨੂੰ ਸਾਨੂੰ ਇਹ ਗੱਲ ਕਹੀ ਸੀ। ਸਪੀਕਰ ਸਾਹਿਬ, ਮੰਤਰੀ ਸਾਹਿਬ ਦਾ ਬਿਆਨ 10 ਤਰੀਕ ਦੀ ਅਖਬਾਰ ਵਿੱਚ (ਅਖ਼ਬਾਰ ਲਹਿਰਾਉਂਦੇ ਹੋਏ) ਆਇਆ ਹੈ, ਜਿਹੜਾ ਮੇਰੇ ਕੋਲ ਹੈ, ਜਿਸ ਵਿੱਚ ਕਿਹਾ ਗਿਆ ਹੈ ਕਿ ਅਸੀਂ 173 ਕਰੋੜ ਰੁਪਿਆ ਰਿਲੀਜ਼ ਕਰ ਦਿੱਤਾ ਹੈ। ਸਪੀਕਰ ਸਾਹਿਬ, ਸਿਰਫ਼ 44 ਕਰੋੜ ਰੁਪਿਆ ਭਲਾਈ ਮਹਿਕਮੇ ਨੂੰ ਰੀਲੀਜ਼ ਕੀਤਾ ਹੈ। ਬਾਕੀ 129 ਕਰੋੜ ਰੁਪਿਆ ਪੰਜਾਬ ਸਰਕਾਰ ਹਾਲੇ ਵੀ ਆਪਣੇ ਕੋਲ ਹੀ ਨੱਪੀ ਬੈਠੀ ਹੈ। ਸਾਲ 2011 ਤੋਂ ਮੈਂ ਕਹਿ ਰਿਹਾ ਹਾਂ ਕਿ money meant for Scheduled Castes for pre-matric and post-matric schorlarship is being misappropriated. ਮੰਤਰੀ ਜੀ ਇਸ ਦਾ ਇਹ ਕੋਈ ਜਵਾਬ ਦੇਣਗੇ? ਸਪੀਕਰ ਸਾਹਿਬ, ** ** ਨੇ ਜੋ ਬਿਆਨ ਦਿੱਤਾ ਸੀ, ਉਸ ਮੁਤਾਬਿਕ ਬਾਕੀ 129 ਕਰੋੜ ਰੁਪਿਆ ਕਿੱਥੇ ਗਿਆ ਹੈ? (....ਵਿਘਨ, ਸ਼ੋਰ) ਮੈਨੂੰ ਇੱਕ ਵਾਰ ਸਵਾਲ ਪੜ੍ਹ ਲੈਣ ਦਿਓ।(....ਵਿਘਨ, ਸ਼ੋਰ) ਇੱਕ ਮਿੰਟ, ਰਣੀਕੇ ਜੀ, ਮੈਨੂੰ ਸਵਾਲ ਪੂਰਾ ਕਰ ਲੈਣ ਦਿਓ, ਫੇਰ ਤੁਸੀਂ ਜਵਾਬ ਦੇ ਦਿਓ।

**ਸੰਸਦੀ ਮਾਮਲੇ ਮੰਤਰੀ :** ਤੁਹਾਨੂੰ ਸਵਾਲ ਬੋਲਣ ਦੀ ਲੋੜ ਨਹੀਂ ਹੈ। ਇਨ੍ਹਾਂ ਦਾ ਵੀ ਅਖਬਾਰ ਵਿੱਚ ਬਿਆਨ ਆਇਆ ਹੈ ਅਤੇ ** ** ਦਾ ਬਿਆਨ ਆਉਣ ਤੋਂ ਬਾਅਦ Punjab Government has come into action.(....ਵਿਘਨ, ਸ਼ੋਰ) ਸੁਣ ਤਾਂ ਲਓ।

**ਸ਼੍ਰੀ ਸੁਨੀਲ ਜਾਖੜ (ਸੰਸਦੀ ਮਾਮਲੇ ਮੰਤਰੀ ਨੂੰ ਸੰਬੋਧਿਤ ਹੁੰਦੇ ਹੋਏ):** ਕੀ ਤੁਹਾਡੇ ਨਾਲ ਇਸ ਪ੍ਰਸ਼ਨ ਦਾ ਤਾਅਲੁਕ ਹੈ?

**ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ (ਸਰਦਾਰ ਗੁਲਜਾਰ ਸਿੰਘ ਰਣੀਕੇ):** ਸਪੀਕਰ ਸਾਹਿਬ, 44.34 ਕਰੋੜ ਰੁਪਿਆ ਰਿਲੀਜ਼ ਹੋ ਚੁੱਕਾ ਹੈ। 30 ਤਰੀਕ ਨੂੰ ਬਕਾਏ ਦੇ ਬਿਲ ਪੇਸ਼ ਹੋਣਗੇ ਅਤੇ ਬਾਕੀ ਦੇ ਪੈਸੇ ਵੀ ਰਿਲੀਜ਼ ਹੋ ਜਾਣਗੇ। ਪੂਰੇ ਦੇ ਪੂਰੇ ਪੈਸੇ ਯਾਨੀ ਕਿ 173 ਕਰੋੜ ਰੁਪਏ ਰਿਲੀਜ਼ ਹੋ ਜਾਣਗੇ।

---

** Expunged as ordered by the Chair.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਸਰਕਾਰ ਨੇ ਐਡਮਿਟ ਕੀਤਾ ਹੈ। ਇਹ ਇੰਨੇ ਮਹੀਨਿਆਂ ਤੋਂ ਜਿਹੜਾ ਪੈਸਾ ਆਇਆ ਪਿਆ ਹੈ, ਉਸ ਨੂੰ ਦੂਜੇ ਪਾਸੇ ਲਈ ਫਿਰਦੇ ਹਨ। ਇਹ ਤਾਂ ਪੁਰਾਣੇ ਸਾਲਾਂ ਦਾ ਦੱਸੀ ਜਾਂਦੇ ਹਨ। Till this year 2016, 500 ਕਰੋੜ ਰੁਪਿਆ ਹਾਲੇ ਵੀ ਬਕਾਇਆ ਪਿਆ ਹੈ। ਉਸ ਦਾ ਬਿਲ ਵੀ ਮੰਗਾਇਆ ਹੈ ਕਿ ਨਹੀਂ?

**ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ :** 500 ਕਰੋੜ ਰੁਪਏ ਦਾ ਬਿਲ ਅਸੀਂ ਤਾਂ ਦਿਆਂਗੇ ਜੇ ਸਾਡੇ ਕੋਲ ਪੈਸੇ ਆ ਜਾਣਗੇ।

**ਸ਼੍ਰੀ ਸੁਨੀਲ ਜਾਖੜ :** ਇਹ ਵੀ ਦੱਸ ਦਿੰਦਾ ਹਾਂ ਕਿ ਸੈਂਟਰ ਗੌਰਮਿੰਟ ਤੋਂ ਕਿਉਂ ਨਹੀਂ ਆ ਰਹੇ? ਮੇਰੇ ਕੋਲ ਚਿੱਠੀ ਹੈ ਜਿਸ ਵਿੱਚ ਸੈਂਟਰ ਗੌਰਮਿੰਟ ਨੇ ਲਿਖਿਆ ਹੈ "Utilization Certificates furnished by the State Government are not correct". (ਆਪੋਜ਼ੀਸ਼ਨ ਬੈਂਚਿਜ਼ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਜਿਸ ਕਰਕੇ ਇਹ ਪੈਸਾ ਨਹੀਂ ਆ ਰਿਹਾ ਹੈ। ਮੈਂ ** ** ਨੂੰ ਜਲੰਧਰ ਜਾ ਕੇ ਤਿੰਨ ਵਾਰੀ ਪੁੱਛਿਆ ਕਿ ਜਵਾਬ ਦਿਓ ਜਾਂ ਤਾਂ ਪੰਜਾਬ ਸਰਕਾਰ ਗਲਤ ਹੈ ਜਾਂ ਕੇਂਦਰ ਸਰਕਾਰ ਗਲਤ ਹੈ। ਗਰੀਬ ਮਰ ਰਿਹਾ ਹੈ। ਜਲੰਧਰ ਤੋਂ ਕਾਲੀਆ ਸਾਹਿਬ ਅਤੇ ਸਰਦਾਰ ਪਰਗਟ ਸਿੰਘ ਬੈਠੇ ਹੋਣਗੇ, ਮਿਤੀ 8.9.2016 ਨੂੰ ਸ਼ੈਸ਼ਨ ਚਾਲੂ ਹੋਣ ਤੋਂ ਪਹਿਲਾਂ ਸ਼ਾਲੀਨ ਨਾਮ ਦੀ ਬੱਚੀ ਜਲੰਧਰ ਹਸਪਤਾਲ ਵਿੱਚ ਐਡਮਿਟ ਹੈ। ਉਸ ਨੇ ਫਿਨਾਇਲ ਪੀ ਲਿਆ ਕਿਉਂਕਿ ਉਸ ਨੂੰ ਕਾਲਜ ਨੇ ਐਡਮਿਸ਼ਨ ਤੋਂ ਮਨ੍ਹਾ ਕਰ ਦਿੱਤਾ। ਡਿਪਸ ਨਾਂ ਦਾ ਕਾਲਜ ਹੈ ਜਿਸ ਨੇ ਮਨ੍ਹਾ ਕਰ ਦਿੱਤਾ ਕਿ ਮੈਂ ਤੈਨੂੰ ਐਡਮਿਸ਼ਨ ਨਹੀਂ ਦੇਣੀ ਕਿਉਂਕਿ ਬਕਾਇਆ ਨਹੀਂ ਆਇਆ। ਇਸ ਦਾ ਕੌਣ ਜ਼ਿੰਮੇਵਾਰ ਹੈ? ਇਹ ਕਹਿੰਦੇ ਹਨ ਕਿ ਸੈਂਟਰ ਤੋਂ ਨਹੀਂ ਆਏ। ਸੈਂਟਰ ਵਾਲੇ ਕਹਿ ਰਹੇ ਹਨ ਕਿ ਇਨ੍ਹਾਂ ਨੇ ਸਾਨੂੰ ਸਹੀ ਬਿਲ ਨਹੀਂ ਭੇਜੇ ਪਰ ਸਪੀਕਰ ਸਾਹਿਬ, ਬੱਚੇ ਮਰ ਰਹੇ ਹਨ। ਦੁਆਬਾ ਕਾਲਜ ਸਫ਼ਾਈ ਕਰਮਚਾਰੀ ਯੂਨੀਅਨ ਨੇ ਜਾ ਕੇ ਡੰਪਰ ਲਗਾ ਕੇ ਬਲਾਕ ਕਰ ਦਿੱਤਾ। 150-200 ਬੱਚਿਆਂ ਦਾ ਐਡਮਿਸ਼ਨ ਰੋਕ ਦਿੱਤਾ ਗਿਆ ਸੀ। ਉਨ੍ਹਾਂ ਤੋਂ ਇਹ ਗੱਲ ਸਹਾਰ ਨਹੀਂ ਹੋਈ.....

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ।

---

** Not recorded as ordered by the Chair.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਦਲਿਤ ਬੱਚਿਆਂ ਦਾ ਮਸਲਾ ਹੈ। Please don't interfere. ਬਾਕੀ ਕਿਸੇ ਹੋਰ ਗੱਲ ਤੇ ਰੋਕ ਲੈਣਾ। (....ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਆਪਾਂ ਲੈਕਚਰ ਥੋੜ੍ਹਾ ਕਰਨਾ ਹੈ।(....ਵਿਘਨ, ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਜਿਹੜੇ ਐਸ.ਸੀ. ਬੱਚੇ ਸਨ, ਜਿਨ੍ਹਾਂ ਨੂੰ......

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਪਹਿਲਾਂ ਮੇਰੀ ਗੱਲ ਸੁਣ ਲਉ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ.....

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਪਹਿਲਾਂ ਉਨ੍ਹਾਂ ਦੀ ਗੱਲ ਸੁਣ ਲਉ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ........

**Mr. Speaker :** Please sit down. (interruptions)

**Parliamentary Affairs Minister :** Speaker Sahib, this is unparliamentary. He should sit down.

**Shri Sunil Jakhar :** Speaker Sahib, he is the most Unparlimentary Minister. He does not need to tell me. (interruptions)

**ਮਾਨਯੋਗ ਸਪੀਕਰ :** ਨਹੀਂ ਜੀ।(....ਵਿਘਨ, ਸ਼ੋਰ) Nothing is going to be recorded. ਤੁਸੀਂ ਸਟੇਟਮੈਂਟ ਮੰਗਦੇ ਹੋ।(....ਵਿਘਨ, ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਕੀ ਕਹਾਉਣਾ ਚਾਹੁੰਦੇ ਹੋ? ਜੋ ਕਹਾਉਣਾ ਚਾਹੁੰਦੇ ਹੋ ਕਹਾ ਦਿਉ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾ ਆਗਿਆ ਤੋਂ ਬੋਲ ਰਹੇ ਸਨ। ਸਦਨ ਵਿੱਚ ਕਾਫੀ ਸ਼ੋਰ ਸੀ ਜਿਸ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਮਨਿਸਟਰ ਸਾਹਿਬ ਪਹਿਲਾਂ ਬੋਲਣਗੇ।(....ਵਿਘਨ, ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਰਣੀਕੇ ਸਾਹਿਬ ਨੂੰ ਬੋਲਣ ਦਿਉ। ਉਹ ਮੰਤਰੀ ਹਨ।

**ਮਾਨਯੋਗ ਸਪੀਕਰ :** ਤੁਸੀਂ ਆਪ ਹੀ ਤਾਂ ਕਹਿੰਦੇ ਹੋ ਕਿ ਸਟੇਟਮੈਂਟ ਦੇਣ।(....ਵਿਘਨ, ਸ਼ੋਰ) ਹੁਣ ਉਹ ਜਵਾਬ ਦੇਣ ਲਈ ਖੜ੍ਹੇ ਹਨ। ਕੋਈ ਵੀ ਮਨਿਸਟਰ ਜਵਾਬ ਦੇ ਸਕਦਾ ਹੈ। (....ਵਿਘਨ, ਸ਼ੋਰ) Please sit down now.

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇੱਕ ਆਨਰੇਬਲ ਮੈਂਬਰ ਨੂੰ ਥਰੈੱਟ ਕਰਨ ਦਾ ਅਧਿਕਾਰ ਨਹੀਂ ਹੈ। (....ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਮਨਿਸਟਰ ਸਾਹਿਬ ਬੋਲ ਰਹੇ ਹਨ। Parliamentary Minister has the right to speak at any time. (interruptions) Please sit down.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾ ਆਗਿਆ ਤੋਂ ਬੋਲ ਰਹੇ ਸਨ। ਸਦਨ ਵਿੱਚ ਕਾਫੀ ਸ਼ੋਰ ਸੀ ਜਿਸ ਕਾਰਨ ਕੁਝ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਤਰਲੋਚਨ ਜੀ, ਬੈਠ ਜਾਉ।(....ਵਿਘਨ, ਸ਼ੋਰ)

**ਸੰਸਦੀ ਮਾਮਲੇ ਮੰਤਰੀ (ਆਪੋਜ਼ੀਸ਼ਨ ਪਾਰਟੀ ਨੂੰ ਸੰਬੋਧਨ ਕਰਦੇ ਹੋਏ) :** ਤੁਸੀਂ ਚੁੱਪ ਨਹੀਂ ਕਰੋਗੇ ਤਾਂ ਮੈਂ ਨਹੀਂ ਬੋਲਾਂਗਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਤਰਲੋਚਨ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਸਰਕਾਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ।)

**ਮਾਨਯੋਗ ਸਪੀਕਰ :** ਕੋਈ ਵੀ ਸਲੋਗਨ ਰਿਕਾਰਡ ਨਾ ਕੀਤਾ ਜਾਵੇ। Nothing should be recorded. ਜੋ ਮਿੱਤਲ ਸਾਹਿਬ ਬੋਲਣਗੇ, ਸਿਰਫ਼ ਉਹੀ ਰਿਕਾਰਡ ਕਰਨਾ ਹੈ।

---

** Not recorded as ordered by the Chair.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਐਸ.ਸੀ. ਸਟੂਡੈਂਟਸ ਦੇ ਮੁੱਦੇ ਤੇ ਬੋਲਣ ਲਈ ਟਾਈਮ ਦਿਉਗੇ? (....ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਨਹੀਂ, ਪਹਿਲਾਂ ਮਿੱਤਲ ਸਾਹਿਬ ਬੋਲਣਗੇ। ਤੁਸੀਂ ਜੋ ਬੋਲਿਆ ਹੈ, ਉਸ ਦਾ ਮਿੱਤਲ ਸਾਹਿਬ ਜਵਾਬ ਦੇਣਗੇ।(....ਵਿਘਨ, ਸ਼ੋਰ) ਮਨਿਸਟਰ ਦਾ ਬੋਲਣ ਦਾ ਰਾਈਟ ਹੈ। ਤੁਸੀਂ ਦੱਸੋ, ਮਿੱਤਲ ਸਾਹਿਬ। ਜਾਖੜ ਸਾਹਿਬ, ਤੁਸੀਂ ਹੁਣ ਬੈਠ ਜਾਉ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਅਸੀਂ ਜਾਖੜ ਸਾਹਿਬ ਦਾ ਬੜਾ ਆਦਰ ਸਤਿਕਾਰ ਕਰਦੇ ਹਾਂ।

**Mr. Speaker :** Zero Hour is over. ਸਰਦਾਰ ਚਰਨਜੀਤ ਸਿੰਘ ਚੰਨੀ ਧਿਆਨ ਦਿਵਾਊ ਨੋਟਿਸ ਪੇਸ਼ ਕਰਨਗੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਸੁਨੀਲ ਜਾਖੜ ਅਤੇ ਸ਼੍ਰੀ ਤਰਲੋਚਨ ਸਿੰਘ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ। ਸਦਨ ਵਿੱਚ ਕਾਫੀ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ:** ਮਿੱਤਲ ਸਾਹਿਬ, ਤੁਸੀਂ ਕੁਝ ਕਹਿਣਾ ਚਾਹੁੰਦੇ ਹਨ।(...ਵਿਘਨ, ਸ਼ੋਰ) ਪਲੀਜ਼, ਸੁਣ ਲਓ, ਮਿੱਤਲ ਸਾਹਿਬ ਜਵਾਬ ਦੇ ਰਹੇ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਜਗਮੋਹਨ ਸਿੰਘ ਕੰਗ ਤੋਂ ਇਲਾਵਾ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ਼ ਦਿ ਹਾਊਸ ਵਿੱਚ ਆ ਕੇ ਸਰਕਾਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ। ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ, ਸਰਦਾਰ ਬਲਵਿੰਦਰ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਤੇ ਬੈਠੇ ਸਨ।)

**Mr. Speaker:** Nothing should be recorded. ਅਗਲੀ ਆਈਟਮ, ਧਿਆਨ ਦਿਵਾਊ ਨੋਟਿਸ। ਸਰਦਾਰ ਚਰਨਜੀਤ ਸਿੰਘ ਚੰਨੀ।

———

** Not recorded as ordered by the Chair.

## CALLING ATTENTION NOTICES UNDER RULE 66

### (ਕ੍ਰਮ ਨੰ: 7 ਅਤੇ 8)

(ਇਸ ਸਮੇਂ ਸਰਦਾਰ ਚਰਨਜੀਤ ਸਿੰਘ ਚੰਨੀ, ਲੀਡਰ ਆਫ਼ ਦਿ ਆਪੋਜ਼ੀਸ਼ਨ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਸਨ। ਉਨ੍ਹਾਂ ਵੱਲੋਂ ਇਹ ਧਿਆਨ ਦਿਵਾਊ ਮਤੇ ਪੇਸ਼ ਨਹੀਂ ਕੀਤੇ ਗਏ।)

---

## WALK OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ, ਸਰਦਾਰ ਜਗਮੋਹਨ ਸਿੰਘ ਕੰਗ, ਸ਼੍ਰੀ ਰਾਕੇਸ਼ ਪਾਂਡੇ ਅਤੇ ਸ਼੍ਰੀ ਭਾਰਤ ਭੂਸ਼ਣ ਆਸ਼ੂ ਨੂੰ ਛੱਡ ਕੇ ਹਾਜ਼ਰ ਮੈਂਬਰ ਅਤੇ ਅਜ਼ਾਦ ਮੈਂਬਰ ਸ਼੍ਰੀ ਰਜਨੀਸ਼ ਕੁਮਾਰ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਨਾਲ ਸਬੰਧਤ ਵਿਦਿਆਰਥੀਆਂ ਦੇ ਵਜੀਫ਼ੇ ਦੇ ਮੁੱਦੇ ਤੇ ਬੋਲਣ ਲਈ ਸਮਾਂ ਨਾ ਦੇਣ ਦੇ ਰੋਸ ਵਜੋਂ ਵੈੱਲ ਆਫ਼ ਦਿ ਹਾਊਸ ਵਿੱਚੋਂ ਸਰਕਾਰ ਵਿਰੋਧੀ ** ** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ ਆਊਟ ਕਰ ਗਏ।)

**ਮਾਨਯੋਗ ਸਪੀਕਰ :** ਜ਼ੀਰੋ ਆਵਰ ਵਿੱਚ ਜੋ ਬੋਲਿਆ ਜਾਂਦਾ ਹੈ, ਉਹ ਸਿਰਫ਼ ਸਰਕਾਰ ਦੇ ਧਿਆਨ ਹਿਤ ਲਿਆਉਣ ਲਈ ਬੋਲਿਆ ਜਾਂਦਾ ਹੈ। ਉਸ ਦਾ ਕੋਈ ਜਵਾਬ ਨਹੀਂ ਦਿੱਤਾ ਜਾਂਦਾ।

---

## CALLING ATTENTION NOTICES UNDER RULE 66

### *(Resumption)*

### (ਕ੍ਰਮ ਨੰ: 13)

**ਸਰਦਾਰ ਜਗਮੋਹਨ ਸਿੰਘ ਕੰਗ:** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ, ਅਰਥਾਤ, ਜ਼ਿਲ੍ਹਾ ਐਸ.ਏ.ਐਸ. ਨਗਰ ਵਿੱਚ ਖਰੜ ਚੋਣ ਹਲਕੇ ਵਿੱਚ ਖਰੜ ਸ਼ਹਿਰ ਅਤੇ ਇਸ ਦੇ ਨਾਲ ਲਗਦੇ ਖੇਤਰਾਂ ਵਿੱਚ ਡੇਂਗੂ ਦੀ ਬਿਮਾਰੀ ਦੇ ਫੈਲਣ ਵੱਲ ਦਿਵਾਉਂਦਾ ਹਾਂ। ਡੇਂਗੂ ਦੇ ਮਰੀਜ਼ਾਂ ਦੀ ਗਿਣਤੀ ਦਿਨ ਪ੍ਰਤੀ ਦਿਨ ਵੱਧ ਰਹੀ ਹੈ। ਸਰਕਾਰੀ ਹਸਪਤਾਲ/ਡਿਸਪੈਂਸਰੀਆਂ

** Not recorded as ordered by the Chair.

ਵਿੱਚ ਇਸ ਦੇ ਉਚਿਤ ਟੈਸਟਾਂ ਲਈ ਕੋਈ ਢੁਕਵਾਂ ਪ੍ਰਬੰਧ ਨਹੀਂ ਹੈ। ਪ੍ਰਾਈਵੇਟ ਟੈਸਟ ਬਹੁਤ ਮਹਿੰਗੇ ਹਨ ਅਤੇ ਗਰੀਬ ਮਰੀਜ਼ ਇਹ ਖਰਚ ਬਰਦਾਸ਼ਤ ਨਹੀਂ ਕਰ ਸਕਦੇ। ਇਸ ਦੇ ਫੈਲਣ ਦਾ ਮੁੱਖ ਕਾਰਣ ਲੋਕਾਂ ਨੂੰ ਗੰਦਾ ਪੀਣ ਵਾਲਾ ਸੀਵਰੇਜ਼ ਵਿੱਚ ਮਿਲ ਚੁੱਕਿਆ ਪਾਣੀ ਸਪਲਾਈ ਕਰਨਾ ਹੈ। ਇਹ ਇੱਕ ਘਾਤਕ ਰੋਗ ਹੈ ਅਤੇ ਇਲਾਕੇ ਵਿੱਚ ਇਸ ਕਰਕੇ ਦੋ ਵਿਅਕਤੀਆਂ ਦੀ ਪਹਿਲਾਂ ਹੀ ਮੌਤ ਹੋ ਚੁੱਕੀ ਹੈ। ਇਸ ਮਾਮਲੇ ਤੇ ਇਲਾਕੇ ਦੇ ਲੋਕਾਂ ਵਿੱਚ ਭਾਰੀ ਬੇਚੈਨੀ ਅਤੇ ਰੋਸ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕਿਰਪਾਲਤਾ ਕਰਨ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਸ਼੍ਰੀਮਾਨ ਜੀ, ਡੇਂਗੂ ਇੱਕ ਵਾਇਰਲ ਬੁਖਾਰ ਹੈ, ਜੋ ਕਿ ਅਕਸਰ 5 ਤੋਂ 7 ਦਿਨਾਂ ਵਿੱਚ ਠੀਕ ਹੋ ਜਾਂਦਾ ਹੈ। ਡੇਂਗੂ ਬੁਖਾਰ ਮੱਛਰ ਦੇ ਕੱਟਣ ਕਰਕੇ ਫੈਲਦਾ ਹੈ। ਡੇਂਗੂ ਵਾਇਰਲ ਬਿਮਾਰੀ ਹੋਣ ਕਰਕੇ ਇਸ ਦਾ ਕੋਈ ਨਿਸ਼ਚਿਤ ਇਲਾਜ ਨਹੀਂ ਹੈ ਅਤੇ ਇਸ ਦੇ ਬਚਾਓ ਲਈ ਟੀਕਾਕਰਨ ਉਪਲਬਧ ਨਹੀਂ ਹੈ।

ਡੇਂਗੂ ਬੁਖਾਰ ਏਡੀਜ ਅਜੈਪਟੀ ਨਾਮ ਦੇ ਮੱਛਰ ਦੇ ਕੱਟਣ ਕਰਕੇ ਹੁੰਦਾ ਹੈ। ਇਹ ਮੱਛਰ ਦਿਨ ਵੇਲੇ ਕੱਟਦਾ ਹੈ ਅਤੇ ਘਰਾਂ ਦੇ ਕੋਨੇ, ਫਰਨੀਚਰ ਅਤੇ ਪਰਦਿਆਂ ਦੇ ਪਿੱਛੇ ਲੁਕਿਆ ਰਹਿੰਦਾ ਹੈ। ਇਹ ਮੱਛਰ ਘਰਾਂ ਦੇ ਅੰਦਰ ਅਤੇ ਆਲੇ ਦੁਆਲੇ ਜਮ੍ਹਾਂ ਹੋਏ ਸਾਫ਼ ਪਾਣੀ ਵਿੱਚ ਪੈਦਾ ਹੁੰਦਾ ਹੈ, ਜਿਵੇਂ ਕਿ ਕੂਲਰ, ਪਾਣੀ ਦੀਆਂ ਟੈਂਕੀਆਂ, ਗਮਲੇ ਅਤੇ ਫਰਿਜਾਂ ਦੀਆਂ ਵੇਸਟ ਪਾਣੀ ਦੀਆਂ ਟਰੇਆਂ ਆਦਿ ਵਿੱਚ।

ਡੇਂਗੂ ਬੁਖਾਰ ਦੇ ਸਾਲ 2015 ਵਿੱਚ ਭਾਰਤ ਦੇ ਸਾਰੇ ਰਾਜਾਂ ਵਿੱਚ ਬਹੁਤ ਕੇਸ ਪਾਏ ਗਏ ਸਨ। ਇਸੇ ਤਰ੍ਹਾਂ ਇਸ ਸਾਲ ਵੀ ਭਾਰਤ ਦੇ ਸਾਰੇ ਰਾਜਾਂ ਵਿੱਚ ਸਾਲ 2015 ਨਾਲੋਂ ਜ਼ਿਆਦਾ ਕੇਸ ਪਾਏ ਗਏ ਹਨ। ਪੰਜਾਬ ਰਾਜ ਵਿੱਚ ਸਾਲ 2015 ਵਿੱਚ 14149 ਡੇਂਗੂ ਦੇ ਕੇਸ ਪਾਏ ਗਏ ਸਨ। ਮਿਤੀ 9.9.2016 ਤੱਕ ਪੰਜਾਬ ਰਾਜ ਦੇ ਜ਼ਿਲ੍ਹਿਆਂ ਵਿੱਚ ਡੇਂਗੂ ਦੀ ਸਥਿਤੀ (ਅਨੁਲੱਗ 'ੳ' ਅਨੁਸਾਰ) ਹੈ।

ਡੇਂਗੂ ਬੁਖਾਰ ਦੀ ਬਿਮਾਰੀ ਬਾਰੇ ਲੋਕਾਂ ਨੂੰ ਜਾਗਰੂਕ ਕਰਕੇ ਹੀ ਇਸ ਤੋਂ ਬਚਾਓ ਤੇ ਰੋਕਥਾਮ ਕੀਤੀ ਜਾ ਸਕਦੀ ਹੈ, ਜਿਵੇਂ ਕਿ ਕੂਲਰਾਂ ਨੂੰ ਹਫ਼ਤੇ ਵਿੱਚ ਇੱਕ ਵਾਰ ਜ਼ਰੂਰ ਸਾਫ਼ ਕਰਨਾ, ਪਾਣੀ ਦੀਆਂ ਟੈਂਕੀਆਂ ਦੇ ਢੱਕਣ ਬੰਦ ਕਰਕੇ

[ ਸਿਹਤ ਤੇ ਪਰਿਵਾਰ ਭਲਾਈ ਮੰਤਰੀ ]

ਰੱਖਣੇ, ਘਰਾਂ ਵਿੱਚ ਪਾਣੀ ਦੇ ਕੰਟੇਨਰ ਢੱਕ ਕੇ ਰੱਖਣਾ ਅਤੇ ਹਫ਼ਤੇ ਵਿੱਚ ਇੱਕ ਵਾਰ ਸਾਫ਼ ਕਰਨਾ ਅਤੇ ਆਪਣੇ ਘਰਾਂ ਦੇ ਆਲੇ ਦੁਆਲੇ ਦੀ ਸਫ਼ਾਈ ਰੱਖਣਾ। ਇਸੇ ਕਰਕੇ ਪੰਜਾਬ ਸਰਕਾਰ, ਸਿਹਤ ਤੇ ਪਰਿਵਾਰ ਭਲਾਈ ਵਿਭਾਗ ਵੱਲੋਂ ਹਫ਼ਤੇ ਦੇ ਹਰ ਸ਼ੁੱਕਰਵਾਰ ਨੂੰ ਡਰਾਈ ਡੇ ਮਨਾਉਣ ਦਾ ਸਲੋਗਨ ਦਿੱਤਾ ਗਿਆ ਹੈ।

ਇਸ ਲਈ ਇਸ ਬਿਮਾਰੀ ਤੋਂ ਬਚਾਓ ਅਤੇ ਰੋਕਥਾਮ ਕਰਨ ਲਈ ਲੋਕਾਂ ਦੀ ਸ਼ਮੂਲੀਅਤ ਹੋਣੀ ਬਹੁਤ ਜ਼ਰੂਰੀ ਹੈ।

## ਅਨੁਲੱਗ 'ੳ'

### ਪੰਜਾਬ ਰਾਜ ਵਿੱਚ ਡੇਂਗੂ ਦੀ ਸਥਿਤੀ :-

| ਸਾਲ 2015 (ਜਨਵਰੀ ਤੋਂ ਦਸੰਬਰ ਤੱਕ) | | ਜਨਵਰੀ ਤੋਂ ਮਿਤੀ 09.09.2016 ਤੱਕ | |
|---|---|---|---|
| **ਡੇਂਗੂ ਕੇਸ** | **ਕਨਫਰਮ ਮੌਤਾਂ** | **ਡੇਂਗੂ ਕੇਸ** | **ਕਨਫਰਮ ਮੌਤਾਂ** |
| 14149 | 28 | 861 | 0 |

### ਜ਼ਿਲ੍ਹਾ ਐਸ.ਏ.ਐਸ. ਨਗਰ (ਖਰੜ ਅਤੇ ਇਸ ਦੇ ਨਾਲ ਲਗਦੇ ਖੇਤਰਾਂ ਵਿੱਚ ਡੇਂਗੂ ਦੀ ਸਥਿਤੀ)

| ਲੜੀ ਨੰ: | ਖੇਤਰ ਦਾ ਨਾਮ | ਸਾਲ 2015 | | 09.09.2016 ਤੱਕ | |
|---|---|---|---|---|---|
| | | **ਕੇਸ** | **ਮੌਤਾਂ** | **ਕੇਸ** | **ਮੌਤਾਂ** |
| 1. | ਐਸ.ਏ.ਐਸ. ਨਗਰ | 268 | 1 | 102 | 0 |
| 2. | ਜ਼ੀਰਕਪੁਰ | 31 | 0 | 40 | 0 |
| 3. | ਖਰੜ | 39 | 0 | 38 | 0 |
| 4. | ਨਵਾਂ ਗਰਾਉਂ | 33 | 0 | 2 | 0 |

### ਖਰੜ (ਮਿਤੀ 09.09.2016 ਤੱਕ)

| ਲੜੀ ਨੰ. | ਸ਼ਹਿਰ ਦਾ ਨਾਮ | ਸਰਵੇ ਕੀਤੇ ਕੁੱਲ ਘਰ | ਜਿੰਨੇ ਘਰਾਂ ਵਿੱਚ ਲਾਰਵਾ ਮਿਲਿਆ | ਕੁੱਲ ਚੈਕ ਕੀਤੇ ਕੰਨਟੇਨਰ | ਜਿੰਨੇ ਕੰਨਟੇਨਰ ਵਿੱਚ ਲਾਰਵਾ ਮਿਲਿਆ | ਸਪਰੇ ਕੀਤੇ ਘਰ | ਮਿਉਂਸਿਪਲ ਕਮੇਟੀ ਵੱਲੋਂ ਕੱਟੇ ਗਏ ਚਲਾਨ |
|---|---|---|---|---|---|---|---|
| 1. | ਖਰੜ | 3291 | 261 | 3807 | 318 | 3271 | 14 |

ਜ਼ਿਲ੍ਹਾ ਐਸ.ਏ.ਐਸ. ਨਗਰ (ਮਿਤੀ 09.09.2016 ਤੱਕ)

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਸਰਵੇ ਕੀਤੇ ਕੁੱਲ ਘਰ | ਜਿੰਨੇ ਘਰਾਂ ਵਿੱਚ ਲਾਰਵਾ ਮਿਲਿਆ | ਕੁੱਲ ਚੈਕ ਕੀਤੇ ਕੰਟੇਨਰ | ਜਿੰਨੇ ਕੰਟੇਨਰਾਂ ਵਿੱਚ ਲਾਰਵਾ ਮਿਲਿਆ | ਸਪਰੇ ਕੀਤੇ ਘਰ |
|---|---|---|---|---|---|---|
| 1. | ਐਸ.ਏ.ਐਸ. ਨਗਰ | 37739 | 5590 | 43839 | 17790 | 18054 |

ਸਿਹਤ ਅਤੇ ਪਰਿਵਾਰ ਭਲਾਈ ਵਿਭਾਗ, ਪੰਜਾਬ ਵੱਲੋਂ ਜ਼ਿਲ੍ਹਾ ਐਸ.ਏ.ਐਸ. ਨਗਰ (ਖਰੜ) ਅਤੇ ਇਸ ਦੇ ਨਾਲ ਲਗਦੇ ਖੇਤਰਾਂ ਵਿੱਚ ਡੇਂਗੂ ਫੈਲਣ ਤੋਂ ਰੋਕਣ ਲਈ ਹੇਠ ਲਿਖੇ ਅਨੁਸਾਰ ਉਪਰਾਲੇ ਕੀਤੇ ਗਏ ਹਨ:-

1. ਰਾਸ਼ਟਰੀ ਡੇਂਗੂ ਦਿਵਸ 16 ਮਈ, 2016 ਨੂੰ ਰਾਜ ਪੱਧਰੀ ਸਮਾਗਮ, ਖਰੜ ਸ਼ਹਿਰ ਦੇ ਖਾਲਸਾ ਸੀਨੀਅਰ ਸੈਕੰਡਰੀ ਸਕੂਲ ਵਿੱਚ ਸੈਮੀਨਾਰ ਕੀਤਾ ਗਿਆ ਅਤੇ ਇਸੇ ਦੌਰਾਨ ਸਕੂਲੀ ਬੱਚਿਆਂ ਦੁਆਰਾ ਰੈਲੀ ਕੱਢੀ ਗਈ ਅਤੇ ਪੈਂਫਲੇਟ ਵੀ ਵੰਡੇ ਗਏ। ਇਸ ਤੋਂ ਇਲਾਵਾ ਜ਼ਿਲ੍ਹੇ ਵਿੱਚ 24 ਸੈਮੀਨਾਰ, 27 ਵਰਕਸ਼ਾਪਾਂ, 340 ਪੋਸਟਰ, 1200 ਪੈਂਫਲੇਟ, 15 ਫਲੈਕਸ ਸ਼ੀਟਾਂ, 1 ਮਾਈਕਿੰਗ, 5 ਸਾਈਕਲ ਰੈਲੀਆਂ ਅਤੇ 23 ਪ੍ਰੈਸ ਨੋਟ ਦਿੱਤੇ ਗਏ।

2. ਲੋਕਾਂ ਨੂੰ ਡੇਂਗੂ ਬੁਖਾਰ ਤੋਂ ਜਾਗਰੂਕ ਕਰਨ ਲਈ ਮਹੀਨਾ ਜੁਲਾਈ, 2016 ਐਂਟੀ ਡੇਂਗੂ ਮੰਥ ਦੇ ਤੌਰ ਤੇ ਮਨਾਇਆ ਗਿਆ। ਇਸ ਮਹੀਨੇ ਵਿੱਚ ਜ਼ਿਲ੍ਹਾ ਪੱਧਰ ਤੇ, ਬਲਾਕ ਪੱਧਰ ਤੇ, ਸਬ ਸੈਂਟਰ ਪੱਧਰ ਤੇ ਅਤੇ ਸਬ ਸੈਂਟਰ ਨਾਲ ਅਟੈਚ ਪਿੰਡਾਂ ਵਿੱਚ ਲੋਕਾਂ ਨੂੰ ਡੇਂਗੂ ਬੁਖਾਰ ਤੋਂ ਬਚਾਓ, ਉਪਰਾਲਿਆਂ ਸਬੰਧੀ ਅਵੇਅਰਨੈਸ ਕੈਂਪ ਲਗਾਏ ਗਏ, ਜਿਸ ਦੌਰਾਨ ਜ਼ਿਲ੍ਹਾ ਪੱਧਰ ਅਤੇ ਬਲਾਕ ਪੱਧਰ ਤੇ ਕੋਆਰਡੀਨੇਸ਼ਨ ਕਮੇਟੀਆਂ ਦੀਆਂ ਮੀਟਿੰਗਾਂ ਕੀਤੀਆਂ ਗਈਆਂ, ਪੰਜਾਬ ਰਾਜ ਵਿੱਚ ਆਮ ਲੋਕਾਂ ਨੂੰ ਅਵੇਅਰ ਕਰਨ ਲਈ ਸੈਮੀਨਾਰ, ਡਰਾਇੰਗ ਮੁਕਾਬਲਾ, ਵਰਕਸ਼ਾਪਾਂ, ਪੋਸਟਰ, ਪੈਂਫਲੇਟ, ਫਲੈਕਸ ਸ਼ੀਟਾਂ, ਸਾਈਕਲ ਰੈਲੀ, ਮਾਈਕਿੰਗ, ਪ੍ਰੈਸ ਨੋਟ ਦਿੱਤੇ ਗਏ।

ਇਸ ਤੋਂ ਇਲਾਵਾ ਸਿਹਤ ਵਿਭਾਗ ਵੱਲੋਂ ਡੇਂਗੂ ਫ਼ਰੀ ਪੰਜਾਬ ਮੋਬਾਇਲ ਐਪਲੀਕੇਸ਼ਨ ਲਾਂਚ ਕੀਤੀ ਗਈ ਹੈ ਜੋ ਕਿ ਪੰਜਾਬ ਦੇ ਸਾਰੇ ਲੋਕ ਆਪਣੇ ਮੋਬਾਇਲ ਫੋਨ ਤੇ ਫ਼ਰੀ ਦੇਖ ਸਕਦੇ ਹਨ।

3. ਹਰੇਕ ਜ਼ਿਲ੍ਹੇ ਵਿੱਚ ਡੇਂਗੂ ਦੇ ਬਚਾਓ ਲਈ ਵੱਖ-ਵੱਖ ਵਿਭਾਗਾਂ ਦੇ ਸਹਿਯੋਗ

[ ਸਿਹਤ ਤੇ ਪਰਿਵਾਰ ਭਲਾਈ ਮੰਤਰੀ ]

ਲਈ ਡਿਪਟੀ ਕਮਿਸ਼ਨਰਾਂ ਦੀ ਪ੍ਰਧਾਨਗੀ ਹੇਠ ਜ਼ਿਲ੍ਹਾ ਕੋਆਰਡੀਨੇਸ਼ਨ ਕਮੇਟੀਆਂ ਦੀਆਂ ਮੀਟਿੰਗਾਂ ਕੀਤੀਆਂ ਗਈਆਂ ਹਨ ਅਤੇ ਕੀਤੀਆਂ ਜਾ ਰਹੀਆਂ ਹਨ।

4. ਡੇਂਗੂ ਦੀ ਰੋਕਥਾਮ ਲਈ ਸਟੇਟ ਟਾਸਕ ਫੋਰਸ ਦੀਆਂ ਦੋ ਮੀਟਿੰਗਾਂ ਮੇਰੀ ਪ੍ਰਧਾਨਗੀ ਹੇਠ ਹੋ ਚੁੱਕੀਆਂ ਹਨ। ਜਿਸ ਵਿੱਚ ਵੱਖ-ਵੱਖ ਵਿਭਾਗਾਂ ਦੇ ਅਧਿਕਾਰੀਆਂ/ਨੁਮਾਇੰਦਿਆਂ ਵੱਲੋਂ ਸ਼ਮੂਲੀਅਤ ਕੀਤੀ ਗਈ।

5. ਜ਼ਿਲ੍ਹਾ ਹਸਪਤਾਲ ਐਸ.ਏ.ਐਸ. ਨਗਰ ਵਿਖੇ ਸੈਂਟੀਨਲ ਸਰਵੇਲੈਂਸ ਸੈਂਟਰ ਵਿਖੇ ਡੇਂਗੂ ਦੇ ਕੇਸਾਂ ਦੇ ਫ਼ਰੀ ਟੈਸਟ ਕੀਤੇ ਜਾ ਰਹੇ ਹਨ। ਸੈਂਟੀਨਲ ਸਰਵੇਲੈਂਸ ਸੈਂਟਰ ਵਿੱਚ ਡੇਂਗੂ ਟੈਸਟ ਕਿੱਟਾਂ ਲੋੜੀਂਦੀ ਮਾਤਰਾ ਵਿੱਚ ਮੰਗ ਅਨੁਸਾਰ ਉਪਲਬਧ ਹਨ।

6. ਜ਼ਿਲ੍ਹੇ ਦੇ ਸਾਰੇ ਹਸਪਤਾਲਾਂ ਵਿੱਚ ਵੱਖਰੇ ਡੇਂਗੂ ਵਾਰਡ ਦਾ ਪ੍ਰਬੰਧ ਹੈ ਅਤੇ ਡੇਂਗੂ ਦਾ ਸਪੋਰਟਿਵ ਇਲਾਜ ਫ਼ਰੀ ਕੀਤਾ ਜਾ ਰਿਹਾ ਹੈ। ਮਰੀਜ਼ਾਂ ਦੇ ਬੈਡਾਂ ਤੇ ਕੀਟਨਾਸ਼ਕ ਮੱਛਰਦਾਨੀਆਂ ਦਾ ਪ੍ਰਬੰਧ ਕੀਤਾ ਗਿਆ ਹੈ ਤਾਂ ਕਿ ਡੇਂਗੂ ਦੇ ਫੈਲਾਓ ਤੋਂ ਬਚਾਓ ਕੀਤਾ ਜਾ ਸਕੇ।

7. ਐਸ.ਏ.ਐਸ. ਨਗਰ ਵਿੱਚ ਸ਼ਹਿਰਾਂ ਵਿੱਚ ਡੇਂਗੂ ਮੱਛਰ ਦਾ ਲਾਰਵਾ ਚੈੱਕ ਕਰਨ ਲਈ ਬਰੀਡਿੰਗ ਚੈੱਕਰ ਰੱਖੇ ਗਏ ਹਨ ਜੋ ਕਿ ਡੇਂਗੂ ਮੱਛਰ ਦਾ ਲਾਰਵਾ ਮਿਲਣ ਤੇ ਤੁਰੰਤ ਨਸ਼ਟ ਕਰਨ ਲਈ ਐਂਟੀ ਲਾਰਵਲ ਮਈਅਰਜ਼ ਲੈਂਦੇ ਹਨ।

8. ਸਿਵਲ ਹਸਪਤਾਲ ਐਸ.ਏ.ਐਸ. ਨਗਰ ਵਿੱਚ ਬਹੁਤ ਗੰਭੀਰ ਮਰੀਜ਼ਾਂ ਦੇ ਪਲੇਟਲੈਟਸ ਚੜਾਉਣ ਲਈ ਅਫਰੈਸਿਸ ਮਸ਼ੀਨਾਂ ਦੀ ਸਹੂਲਤ ਉਪਲਬਧ ਹੈ।

9. ਗੰਭੀਰ ਮਰੀਜ਼ਾਂ ਦੀ ਸਹੂਲਤ ਲਈ ਸਿਵਲ ਹਸਪਤਾਲ, ਖਰੜ ਵਿਖੇ ਬਲੱਡ ਕੰਪੋਨੈਂਟ ਸੈਪਰੇਟਰ ਦੀ ਸਹੂਲਤ ਉਪਲਬਧ ਹੈ।

10. ਜ਼ਿਲ੍ਹਾ ਐਸ.ਏ.ਐਸ. ਨਗਰ ਵਿੱਚ ਸਪਰੇਅ ਪੰਪ ਅਤੇ ਫੋਗਿੰਗ ਮਸ਼ੀਨਾਂ ਲੋੜੀਂਦੀ ਮਾਤਰਾ ਵਿੱਚ ਉਪਲਬਧ ਹਨ।

11. ਪ੍ਰਮੁੱਖ ਸਕੱਤਰ, ਸਿਹਤ ਵੱਲੋਂ ਅੱਧ-ਸਰਕਾਰੀ ਪੱਤਰ ਸਾਰੇ ਸਬੰਧਤ ਵਿਭਾਗਾਂ ਨੂੰ ਡੇਂਗੂ ਦੀ ਰੋਕਥਾਮ ਅਤੇ ਬਚਾਓ ਲਈ ਉਨ੍ਹਾਂ ਦਾ ਐਕਟਿਵ ਰੋਲ ਨਿਭਾਉਣ ਲਈ ਲਿਖਿਆ ਗਿਆ ਹੈ।

12. ਡੇਂਗੂ ਦੀ ਮਹਾਂਮਾਰੀ ਸਬੰਧੀ ਜਾਂਚ ਪੜਤਾਲ ਕਰਨ ਲਈ ਜ਼ਿਲ੍ਹੇ ਵਿੱਚ ਰੈਪਿਡ ਰਿਸਪੋਂਸ ਟੀਮਾਂ ਦਾ ਗਠਨ ਕੀਤਾ ਗਿਆ ਹੈ।

13. ਸਿਹਤ ਤੇ ਪਰਿਵਾਰ ਭਲਾਈ ਵਿਭਾਗ ਐਸ.ਏ.ਐਸ. ਨਗਰ ਵੱਲੋਂ ਜਿਥੇ ਵੀ ਡੇਂਗੂ ਦਾ ਕੇਸ ਮਿਲਦਾ ਹੈ, ਉਸ ਦੇ ਘਰ ਅਤੇ ਆਲੇ-ਦੁਆਲੇ 30 ਤੋਂ 40 ਘਰਾਂ ਵਿੱਚ ਸਪਰੇਅ ਕੀਤੀ ਜਾਂਦੀ ਹੈ।

14. ਪ੍ਰਾਈਵੇਟ ਹਸਪਤਾਲਾਂ ਨੂੰ ਡੇਂਗੂ ਕੇਸ ਰਿਪੋਰਟ ਕਰਨ ਲਈ ਪੰਜਾਬ ਸਰਕਾਰ ਸਿਹਤ ਤੇ ਪਰਿਵਾਰ ਭਲਾਈ ਵਿਭਾਗ ਵੱਲੋਂ ਨੋਟੀਫਿਕੇਸ਼ਨ ਜਾਰੀ ਕੀਤੀ ਗਈ ਹੈ। ਪ੍ਰਾਈਵੇਟ ਹਸਪਤਾਲਾਂ ਵਿੱਚ ਦਾਖਲ ਮਰੀਜ਼ਾਂ ਦਾ ਡੇਂਗੂ ਟੈਸਟ ਵੀ ਸਰਕਾਰੀ ਹਸਪਤਾਲ ਐਸ.ਏ.ਐਸ ਨਗਰ ਵਿੱਚ ਮੁਫ਼ਤ ਕੀਤਾ ਜਾ ਰਿਹਾ ਹੈ।

15. ਡੇਂਗੂ ਦੇ ਗੰਭੀਰ ਮਰੀਜ਼ਾਂ ਦੀ ਸਹੂਲਤ ਲਈ ਸਿਵਲ ਹਸਪਤਾਲ ਐਸ.ਏ.ਐਸ. ਨਗਰ ਵਿੱਚ ਬਲੱਡ ਬੈਂਕ ਵਿੱਚ ਲੋੜੀਂਦੀ ਮਾਤਰਾ ਵਿੱਚ ਬਲੱਡ ਉਪਲਬਧ ਹੈ।

16. ਡੇਂਗੂ ਦੇ ਇਲਾਜ ਸਬੰਧੀ ਜ਼ਿਲ੍ਹਾ ਐਸ.ਏ.ਐਸ. ਨਗਰ ਹਸਪਤਾਲ ਦੇ ਮੈਡੀਕਲ ਅਫ਼ਸਰਾਂ ਨੂੰ ਟ੍ਰੇਨਿੰਗ ਕਰਵਾਈ ਗਈ ਹੈ।

17. ਪ੍ਰਮੁੱਖ ਸਕੱਤਰ, ਸਿਹਤ ਤੇ ਪਰਿਵਾਰ ਭਲਾਈ ਵਿਭਾਗ, ਪੰਜਾਬ ਵੱਲੋਂ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਾਂ ਨੂੰ ਡੇਂਗੂ ਦੇ ਬਚਾਓ ਤੇ ਰੋਕਥਾਮ ਕਰਨ ਲਈ ਅੱਧ-ਸਰਕਾਰੀ ਪੱਤਰ ਵੀ ਜਾਰੀ ਕੀਤਾ ਜਾ ਚੁੱਕਾ ਹੈ।

18. ਪ੍ਰਮੁੱਖ ਸਕੱਤਰ, ਸਿਹਤ ਤੇ ਪਰਿਵਾਰ ਭਲਾਈ ਵਿਭਾਗ, ਪੰਜਾਬ ਵੱਲੋਂ ਵੱਖ-ਵੱਖ ਅਦਾਰਿਆਂ ਦੇ ਉਚ ਅਧਿਕਾਰੀਆਂ ਨੂੰ ਡੇਂਗੂ ਤੋਂ ਬਚਾਓ ਅਤੇ ਰੋਕਥਾਮ ਕਰਨ ਲਈ ਅੱਧ-ਸਰਕਾਰੀ ਪੱਤਰ ਜਾਰੀ ਕੀਤਾ ਗਿਆ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਪਰਗਟ ਸਿੰਘ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ।)

**Mr. Speaker :** This is not Zero Hour. Zero Hour is over. (...ਵਿਘਨ, ਸ਼ੋਰ) ਜਿਆਨੀ ਜੀ, ਸਟੇਟਮੈਂਟ ਬਹੁਤ ਲੰਬੀ ਹੈ, ਤੁਸੀਂ ਟੇਬਲ ਤੇ ਰੱਖ ਦਿਓ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਬਿਨਾਂ ਇਜਾਜ਼ਤ **** ਬੋਲ ਰਹੇ ਸਨ।)

**Mr. Speaker :** Zero Hour is over. ਜੋ ਤੁਸੀਂ ਕਹਿਣਾ ਹੈ, ਉਹ ਨੋ-ਕਾਂਫੀਡੈਂਸ ਮੋਸ਼ਨ ਤੇ ਕਹਿ ਲੈਣਾ।

**ਮਾਨਯੋਗ ਸਪੀਕਰ :** ਕੰਗ ਸਾਹਿਬ, ਕੋਈ ਸਪਲੀਮੈਂਟਰੀ ਹੈ ਤਾਂ ਪੁੱਛ ਲਓ।(...ਵਿਘਨ, ਸ਼ੋਰ) This is not going to be recorded. ਇਹ ਰਿਕਾਰਡ ਹੋ ਹੀ ਨਹੀਂ ਰਿਹਾ।(...ਵਿਘਨ, ਸ਼ੋਰ) Whosoever speaks without my permission that should be expunged and that should not be recorded.

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਤੇ ਬੈਠੇ ਸਨ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਬਿਨਾਂ ਇਜਾਜ਼ਤ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕੋਈ ਤਸੱਲੀਬਖਸ਼ ਜਵਾਬ ਨਹੀਂ ਦਿੱਤਾ। ਮੇਰੀ ਕਾਲ ਅਟੈਨਸ਼ਨ ਦੋ ਮੁੱਦਿਆਂ ਬਾਰੇ ਸੀ। ਹਸਪਤਾਲਾਂ ਬਾਰੇ ਅਤੇ ਨੈਗਲੀਜੈਂਸ ਬਾਰੇ ਅਤੇ ਉਥੇ ਕੋਈ ਸਫ਼ਾਈ ਨਹੀਂ ਹੁੰਦੀ। ਹਸਪਤਾਲ ਦਾ ਬੁਰਾ ਹਾਲ ਹੈ। ਕੋਈ ਸਾਫ਼ ਸਫ਼ਾਈ ਨਹੀਂ ਹੈ। ਉਥੇ ਤਿੰਨ ਮੌਤਾਂ ਹੋ ਚੁੱਕੀਆਂ ਹਨ। ਸਾਰਾ ਗੰਦਾ ਪਾਣੀ ਪੀਣ ਵਾਲੇ ਪਾਣੀ ਦੀਆਂ ਪਾਈਪਾਂ ਵਿੱਚ ਜਾ ਰਿਹਾ ਹੈ। ਮੰਤਰੀ ਜੀ ਨੇ ਇਸ ਬਾਰੇ ਕੋਈ ਜਵਾਬ ਨਹੀਂ ਦਿੱਤਾ ਤੇ ਦੂਸਰੇ ਬਾਰੇ ਵੀ ਕੋਈ ਜਵਾਬ ਨਹੀਂ ਦਿੱਤਾ। ਮੰਤਰੀ ਜੀ ਸਾਫ਼ ਸਫ਼ਾਈ ਬਾਰੇ ਕੀ ਕਰਨਗੇ? ਲੋਕਾਂ ਨੂੰ ਗੰਦਾ ਪਾਣੀ ਪੀਣ ਵਾਸਤੇ ਜਾ ਰਿਹਾ ਹੈ। ਕਿੰਨਾ ਕਿੰਨਾ ਪਾਣੀ ਉਥੇ ਖੜ੍ਹਾ ਵੀ ਹੈ।

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਵੀ ਪੁੱਛ ਲਓ ।

**ਸਰਦਾਰ ਜਗਮੋਹਨ ਸਿੰਘ ਕੰਗ :** ਮੇਰਾ ਧਿਆਨ ਦਿਵਾਊ ਮਤਾ ਦੋ ਮੁੱਦਿਆਂ ਬਾਰੇ ਸੀ। ਇੱਕ ਹੈਲਥ ਮਹਿਕਮੇ ਬਾਰੇ ਸੀ ।

---

** Not recorded as ordered by the Chair.

**ਮਾਨਯੋਗ ਸਪੀਕਰ :** ਇੱਕ ਸਮੇਂ ਤੇ ਇੱਕ ਹੀ ਆਉਣਾ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਡੇਂਗੂ ਦਾ ਮੱਛਰ ਸਾਫ਼ ਪਾਣੀ ਵਿੱਚ ਹੁੰਦਾ ਹੈ, ਗੰਦੇ ਪਾਣੀ ਵਿੱਚ ਨਹੀਂ ਹੁੰਦਾ। ਪਹਿਲਾਂ ਇਸ ਚੀਜ਼ ਦਾ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ।

**ਸਰਦਾਰ ਜਗਮੋਹਨ ਸਿੰਘ ਕੰਗ :** ਪਹਿਲਾਂ ਤੁਸੀਂ ਮੇਰੀ ਪੂਰੀ ਕਾਲ ਅਟੈਨਸ਼ਨ ਪੜ੍ਹ ਲਓ ਕਿ ਇਸ ਵਿੱਚ ਲਿਖਿਆ ਕੀ ਹੈ? ਉਥੇ ਬਹੁਤ ਬੁਰਾ ਹਾਲ ਹੈ। ਹਸਪਤਾਲ ਦਾ ਬਹੁਤ ਮਾੜਾ ਹਾਲ ਹੈ, ਸਾਰੇ ਕੇਸ ਪੀ.ਜੀ.ਆਈ. ਨੂੰ ਰੈਫਰ ਕਰ ਦਿਤੇ ਜਾਂਦੇ ਹਨ। ਉਥੇ ਕੋਈ ਮੈਡੀਕਲ ਟੈਸਟ ਆਦਿ ਨਹੀਂ ਹੁੰਦਾ। ਜਿਹੜਾ ਉਥੇ ਪੀਣ ਵਾਲਾ ਗੰਦਾ ਪਾਣੀ ਆ ਰਿਹਾ ਹੈ, ਇਸ ਵਿੱਚ ਲੋਕਲ ਬਾਡੀਜ਼ ਮਹਿਕਮੇ ਦਾ ਕਨਸਰਨ ਹੈ। ਬਿਮਾਰੀ ਫੈਲ ਰਹੀ ਹੈ।

**ਮਾਨਯੋਗ ਸਪੀਕਰ :** ਆਪਾਂ ਪੁੱਛਣਾ ਕੀ ਹੈ ?

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਖਰੜ ਹਸਪਤਾਲ ਜੀ.ਟੀ. ਰੋਡ ਤੇ ਸਥਿਤ ਹੈ। ਉਥੇ ਕੋਈ ਬੰਦੋਬਸਤ ਨਹੀਂ ਹੈ, ਉਥੇ ਕੋਈ ਡਾਕਟਰ ਨਹੀਂ ਹੈ, ਕੋਈ ਟੈਸਟ ਨਹੀਂ ਹੁੰਦਾ, ਉਥੇ ਕੋਈ ਸਾਧਨ ਨਹੀਂ ਹੈ, ਕੋਈ ਪੁੱਛਣ ਵਾਲਾ ਨਹੀਂ ਹੈ। ਕਿੰਨੀਆਂ ਮੌਤਾਂ ਉਥੇ ਹੋ ਚੁੱਕੀਆਂ ਹਨ।

**ਮਾਨਯੋਗ ਸਪੀਕਰ :** ਆਪਾਂ ਪੁੱਛਣਾ ਕੀ ਹੈ ?

**ਸਰਦਾਰ ਜਗਮੋਹਨ ਸਿੰਘ ਕੰਗ :** ਕੀ ਇਹ ਉਸ ਹਸਪਤਾਲ ਦਾ ਖਿਆਲ ਕਰਨਗੇ ਅਤੇ ਉਥੇ ਸਹੂਲਤਾਂ ਦੇਣਗੇ?

**ਮੰਤਰੀ :** ਸਾਡੀ ਸਰਕਾਰ ਸਿਹਤ ਸਹੂਲਤਾਂ ਵਾਸਤੇ ਬਹੁਤ ਕੰਮ ਕਰ ਰਹੀ ਹੈ। ਸਰਕਾਰ ਨੂੰ ਕਹਿਣ ਤੋਂ ਪਹਿਲਾਂ ਇਹ ਆਪਣੀ **** ਥੱਲੇ ਸੋਟਾ ਫੇਰਨ ਕਿ ਇਨ੍ਹਾਂ ਨੇ ਤਾਂ ਕਦੇ ਕੁਝ ਕੀਤਾ ਹੀ ਨਹੀਂ। ਇਨ੍ਹਾਂ ਨੇ ਤਾਂ ਸਿਵਾਏ ਗੱਲਾਂ ਕਰਨ ਦੇ ਕਦੇ ਕੁਝ ਕੀਤਾ ਹੀ ਨਹੀਂ।

**ਮਾਨਯੋਗ ਸਪੀਕਰ :** ** ** ਸ਼ਬਦ ਐਕਸਪੰਜ ਕਰ ਦਿੱਤਾ ਜਾਵੇ।

———————

** Expunged as ordered by the Chair.

## WALK OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸ਼੍ਰੀ ਭਾਰਤ ਭੂਸ਼ਣ ਆਸ਼ੂ ਜ਼ੀਰੋ ਆਵਰ ਦੌਰਾਨ ਬੋਲਣ ਲਈ ਸਮਾਂ ਨਾ ਮਿਲਣ ਤੇ ਸਦਨ ਵਿੱਚੋਂ ਵਾਕ-ਆਊਟ ਕਰ ਗਏ। ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਸਦਨ ਦੇ ਵੈੱਲ ਵਿੱਚ ਧਰਨਾ ਲਗਾ ਕੇ ਬੈਠੇ ਸਨ, ** ** ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

---

## PRESENTATION OF THE SECOND REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ :** ਮੈਂ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਪੇਸ਼ ਕਰਦਾ ਹਾਂ ਜੋ ਕਿ ਇਸ ਤਰ੍ਹਾਂ ਹੈ :-

ਆਰਜ਼ੀ ਪ੍ਰੋਗਰਾਮ ਤੇ ਵਿਚਾਰ ਵਟਾਂਦਰਾ ਕਰਨ ਤੋਂ ਬਾਅਦ ਕਮੇਟੀ ਨੇ ਸਿਫਾਰਸ਼ ਕੀਤੀ ਕਿ ਮਿਤੀ 12 ਸਤੰਬਰ, 2016 ਤੋਂ ਮਿਤੀ 14 ਸਤੰਬਰ, 2016 ਤੱਕ ਪੰਜਾਬ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨਲਿਖਤ ਕੰਮ-ਕਾਰ ਕੀਤਾ ਜਾਵੇਗਾ -

| | |
|---|---|
| ਸੋਮਵਾਰ, 12 ਸਤੰਬਰ, 2016 (2.00 ਵਜੇ ਬਾਅਦ ਦੁਪਹਿਰ) | ਵਿਧਾਨਕ ਕੰਮ-ਕਾਰ |
| ਮੰਗਲਵਾਰ, 13 ਸਤੰਬਰ, 2016 | ਛੁੱਟੀ |
| ਬੁੱਧਵਾਰ, 14 ਸਤੰਬਰ, 2016 (10.00 ਵਜੇ ਸਵੇਰੇ) | 1. ਵਿਧਾਨਕ ਕੰਮ-ਕਾਰ, ਜੇ ਕੋਈ ਹੋਵੇ<br>2. ਸਰਕਾਰੀ ਮਤੇ :<br>ਸਟੇਟ ਬੈਂਕ ਆਫ਼ ਪਟਿਆਲਾ ਦੇ ਮੌਜੂਦਾ ਹੈੱਡ ਆਫ਼ਿਸ ਨੂੰ ਸਟੇਟ ਬੈਂਕ ਆਫ਼ ਇੰਡੀਆ ਦੇ ਖੇਤਰੀ ਹੈੱਡ ਆਫ਼ਿਸ ਵਜੋਂ ਘੋਸ਼ਿਤ ਕਰਨ ਲਈ ਭਾਰਤ ਸਰਕਾਰ ਨਾਲ ਮਾਮਲਾ ਉਠਾਉਣ ਸਬੰਧੀ ਮਤਾ; ਅਤੇ ਵੱਖ ਵੱਖ ਧਰਮਾਂ ਨਾਲ ਸਬੰਧਤ ਦੇਸ਼ ਭਗਤ, ਜਿਨ੍ਹਾਂ ਨੇ |

ਦੇਸ਼ ਲਈ ਆਪਣੀਆਂ ਜਾਨਾਂ ਵਾਰੀਆਂ ਅਤੇ ਦੇਸ਼ ਦੀ ਅਜ਼ਾਦੀ ਲਈ 1916 ਵਿੱਚ ਦੂਸਰੇ ਲਾਹੌਰ ਸਾਜਿਸ਼ ਕੇਸ ਵਿੱਚ ਜਿਨ੍ਹਾਂ ਸ਼ਹੀਦਾਂ ਨੂੰ ਫਾਂਸੀ ਦਿੱਤੀ ਗਈ, ਨੂੰ ਸ਼ਰਧਾਂਜਲੀਆਂ ਦੇਣ ਲਈ ਵੱਖ ਵੱਖ ਯਾਦਗਾਰਾਂ ਸਥਾਪਿਤ ਕਰਨ ਲਈ ਰਾਜ ਸਰਕਾਰ ਦੀ ਭਰਪੂਰ ਸ਼ਲਾਘਾ ਕਰਨ ਸਬੰਧੀ ਮਤਾ।

3. ਸਦਨ ਨੂੰ ਅਣਮਿਥੇ ਸਮੇਂ ਲਈ ਸਥਗਿਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ।

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਵੇ/ਹੋਣ ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

ਹੁਣ ਸੰਸਦੀ ਮਾਮਲਿਆਂ ਬਾਰੇ ਮੰਤਰੀ ਪ੍ਰਸਤਾਵ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

> ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

> ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

> ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

---

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਅਗਲੀ ਆਈਟਮ, ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਹਾਂ ਜੀ, ਸ਼੍ਰੀ ਮਦਨ ਮੋਹਨ ਮਿੱਤਲ ਜੀ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ:-

1. ਸੰਸਦ ਦੇ ਦੋਨੋਂ ਸਦਨਾਂ ਦੁਆਰਾ ਪਾਸ ਕੀਤੇ ਸੰਵਿਧਾਨ (122ਵੀਂ ਸੋਧਨਾ) ਬਿਲ, 2014 ।

1ੳ. ਸਾਲ 2012-13 ਲਈ ਪੰਜਾਬ ਰਾਜ ਅਨਾਜ ਖਰੀਦ ਕਾਰਪੋਰੇਸ਼ਨ ਲਿਮਟਿਡ ਦੀ 10ਵੀਂ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

2. 31 ਮਾਰਚ, 2010 ਅਤੇ 31 ਮਾਰਚ, 2011 ਦੇ ਖ਼ਤਮ ਹੋਏ ਸਾਲਾਂ ਲਈ ਪੰਜਾਬ ਇਮਾਰਤ ਅਤੇ ਹੋਰ ਉਸਾਰੀ ਵਰਕਰਾਂ ਭਲਾਈ ਬੋਰਡ, ਚੰਡੀਗੜ੍ਹ ਦੇ ਲੇਖਿਆਂ ਤੇ ਕੰਪਟਰੋਲਰ ਅਤੇ ਆਡੀਟਰ ਜਨਰਲ ਆਫ਼ ਇੰਡੀਆ ਦੀਆਂ ਵੱਖ-ਵੱਖ ਆਡਿਟ ਰਿਪੋਰਟਾਂ ਜਿਵੇਂ ਕਿ ਇਮਾਰਤ ਅਤੇ ਹੋਰ ਉਸਾਰੀ ਵਰਕਰਾਂ (ਭਰਤੀ ਲਈ ਵਿਨਿਯਮਨ ਅਤੇ ਸੇਵਾ ਦੀਆਂ ਸ਼ਰਤਾਂ) ਐਕਟ, 1996 ਦੀ ਧਾਰਾ 27 (5) ਅਧੀਨ ਲੋੜੀਂਦਾ ਹੈ।

3. ਸਾਲ 2013-14 ਲਈ ਪੰਜਾਬ ਰਾਜ ਟ੍ਰਾਂਸਮਿਸ਼ਨ ਕਾਰਪੋਰੇਸ਼ਨ ਲਿਮਟਿਡ (ਪੀ.ਐਸ.ਟੀ.ਸੀ.ਐਲ) ਦੀ ਚੌਥੀ ਸਾਲਾਨਾ ਰਿਪੋਰਟ , ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

4. ਸਾਲ 2011-12 ਲਈ ਪੰਜਾਬ ਸੈਰ-ਸਪਾਟਾ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 33ਵੀਂ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

5. ਸਾਲ 2013-14 ਲਈ ਪੰਜਾਬ ਐਗਰੋ ਫੂਡਗ੍ਰੇਨਜ਼ ਕਾਰਪੋਰੇਸ਼ਨ ਲਿਮਟਿਡ ਦੀ 12ਵੀਂ ਸਾਲਾਨਾ ਰਿਪੋਰਟ ਅਤੇ ਲੇਖੇ , ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

6. ਸਾਲ 2012–13 ਲਈ ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਲਿਮਟਿਡ ਚੰਡੀਗੜ੍ਹ ਦੀ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619–ੳ ਅਧੀਨ ਲੋੜੀਂਦਾ ਹੈ।

7. ਸਾਲ 2013–14 ਲਈ ਨੀਮ ਚਮੇਲੀ ਟੂਰਿਸਟ ਕੰਪਲੈਕਸ ਲਿਮਟਿਡ ਦੀ 11ਵੀਂ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619–ੳ ਅਧੀਨ ਲੋੜੀਂਦਾ ਹੈ।

8. ਸਾਲ 2013–14 ਲਈ ਗੁਲਮੋਹਰ ਟੂਰਿਸਟ ਕੰਪਲੈਕਸ (ਹੌਲੀਡੇ ਹੋਮ) ਦੀ 11ਵੀਂ ਸਾਲਾਨਾ ਰਿਪੋਰਟ ਅਤੇ ਲੇਖੇ , ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619–ੳ ਅਧੀਨ ਲੋੜੀਂਦਾ ਹੈ।

9. ਸਾਲ 2012–13 ਲਈ ਅੰਮ੍ਰਿਤਸਰ ਹੋਟਲ ਲਿਮਟਿਡ ਦੀ 10ਵੀਂ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619–ੳ ਅਧੀਨ ਲੋੜੀਂਦਾ ਹੈ।

10. ਸਾਲ 2013–14 ਲਈ ਪੰਜਾਬ ਰਾਜ ਕੰਟੇਨਰ ਅਤੇ ਵੇਅਰ ਹਾਊਸਿੰਗ ਕਾਰਪੋਰੇਸ਼ਨ ਲਿਮਟਿਡ, ਚੰਡੀਗੜ੍ਹ (ਕਾਨਵੇਅਰ) ਦੀ 19ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619–ੳ ਅਧੀਨ ਲੋੜੀਂਦਾ ਹੈ।

---

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ।)

## STATEMENT BY THE MINISTER REG. VIOLATION OF WHIP BY TWO MEMBERS OF SHIROMANI AKALI DAL, SARDAR PARGAT SINGH AND SARDAR INDERBIR SINGH BOLARIA.

**ਮਾਨਯੋਗ ਸਪੀਕਰ :** ਚੀਮਾ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ।

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਮਾਨਯੋਗ ਸਪੀਕਰ ਸਾਹਿਬ, ਮੈਂ ਪਾਰਟੀ ਦਾ ਚੀਫ਼ ਵਿੱਪ ਹੋਣ ਦੇ ਨਾਤੇ ਅਨੁਸ਼ਾਸ਼ਨਹੀਣਤਾ ਦਾ ਇੱਕ ਮਾਮਲਾ ਤੁਹਾਡੇ ਸਾਹਮਣੇ ਲਿਆਉਣਾ ਚਾਹੁੰਦਾ ਹਾਂ ਕਿਉਂਕਿ 9 ਸਤੰਬਰ ਨੂੰ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਾਹਿਬ ਵੱਲੋਂ ਔਰ ਲੀਡਰ ਆਫ਼ ਦਿ ਹਾਊਸ ਵੱਲੋਂ ਹਾਊਸ ਵਿੱਚ ਨੋ-ਕਾਂਫੀਡੈਂਸ ਮੋਸ਼ਨ ਦੇ ਮੁੱਦੇ ਅਤੇ ਹੋਰ ਬਾਕੀ ਅਹਿਮ ਬਿਲਾਂ ਦੇ ਮੁੱਦੇ ਤੇ ਪਾਰਟੀ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਵ੍ਹਿਪ ਜਾਰੀ ਕੀਤਾ ਗਿਆ ਹੈ। ਇਹ ਵ੍ਹਿਪ ਸਰਦਾਰ ਪਰਗਟ ਸਿੰਘ ਅਤੇ ਸਰਦਾਰ ਇੰਦਰਬੀਰ ਸਿੰਘ ਬੁਲਾਰੀਆ, ਇਨ੍ਹਾਂ ਦੋਹਾਂ ਮੈਂਬਰ ਸਾਹਿਬਾਨ ਨੂੰ ਵੀ ਜਾਰੀ ਕੀਤਾ ਗਿਆ ਹੈ। ਅੱਜ ਮੇਰੇ ਵੇਖਣ ਦੇ ਵਿੱਚ ਆ ਰਿਹਾ ਹੈ ਕਿ ਸਾਡੇ ਮੈਂਬਰ ਸਰਦਾਰ ਪਰਗਟ ਸਿੰਘ ਲਗਾਤਾਰ ਫਲੋਰ ਕਰੌਸ ਕਰਕੇ ਅਤੇ ਅਜ਼ਾਦ ਮੈਂਬਰਾਂ ਵਾਲੀ ਸੀਟ ਤੇ ਬੈਠ ਕੇ ਆਪਣੀ ਹਾਊਸ ਦੀ ਕਾਰਵਾਈ ਵਿੱਚ ਹਿੱਸਾ ਲੈ ਰਹੇ ਹਨ। ਮੈਂ ਸਮਝਦਾ ਹਾਂ ਕਿ ਇਹ ਅਨੁਸ਼ਾਸ਼ਨਹੀਣਤਾ ਦਾ ਬੜਾ ਗੰਭੀਰ ਮਸਲਾ ਹੈ।

ਕਿਉਂਕਿ ਅੱਜ ਵ੍ਹਿਪ ਸੀ ਇਸ ਲਈ ਸਰਦਾਰ ਇੰਦਰਬੀਰ ਸਿੰਘ ਬੁਲਾਰੀਆ ਨੂੰ ਵੀ ਹਾਊਸ ਦੇ ਵਿੱਚ ਹਾਜ਼ਰ ਹੋਣਾ ਚਾਹੀਦਾ ਸੀ ਔਰ ਸਰਦਾਰ ਪਰਗਟ ਸਿੰਘ ਵੀ ਪਾਰਟੀ ਦੇ ਅਨੁਸ਼ਾਸਨ ਲਈ ਪਾਬੰਦ ਹਨ। ਇਸ ਕਰਕੇ ਮੈਂ ਤੁਹਾਡੇ ਰਾਹੀਂ ਇਹ ਰਿਕਾਰਡ ਤੇ ਵੀ ਲਿਆਉਣਾ ਚਾਹੁੰਦਾ ਹਾਂ ਕਿ ਜੇ ਅਸੀਂ ਨਿਯਮਾਂ ਦੇ ਮੁਤਾਬਿਕ, ਸੰਵਿਧਾਨ ਦੇ ਮੁਤਾਬਿਕ, ਕਾਨੂੰਨ ਦੇ ਮੁਤਾਬਿਕ ਕਾਰਵਾਈ ਨਹੀਂ ਕਰਾਂਗੇ ਤਾਂ ਹੌਲੀ ਹੌਲੀ ਜਿਸ ਤਰ੍ਹਾਂ ਹਾਊਸ ਦੇ ਵਿੱਚ ਇਨਡਿਸਪਲਨ ਵਧਦਾ ਜਾ ਰਿਹਾ ਹੈ, ਇਸ ਨਾਲ ਆਉਣ ਵਾਲੇ ਸਮੇਂ ਵਿੱਚ ਬਹੁਤ ਵੱਡਾ ਨੁਕਸਾਨ ਹੋਏਗਾ। ਇਸ ਕਰਕੇ ਮੈਂ ਅੱਜ ਇਨ੍ਹਾਂ ਦੋ ਮੈਂਬਰਾਂ ਵਲੋਂ ਕੀਤੀ ਗਈ ਅਨੁਸ਼ਾਸ਼ਨਹੀਣਤਾ ਤੁਹਾਡੇ ਰਾਹੀਂ ਰਿਕਾਰਡ ਤੇ ਲਿਆਉਣੀ ਚਾਹੁੰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਤੇ ਤੁਹਾਨੂੰ ਕਾਰਵਾਈ ਕਰਨੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਸਰਦਾਰ ਪਰਮਿੰਦਰ ਸਿੰਘ ਢੀਂਡਸਾ

ਜੀ ਭਾਰਤ ਦੇ ਸੰਵਿਧਾਨ ਦੇ ਅਨੁਛੇਦ 368 ਅਧੀਨ ਮਤਾ ਪੇਸ਼ ਕਰਨਗੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਚੀਮਾ ਸਾਹਿਬ ਨੇ ਜਿਹੜਾ ਮੁੱਦਾ ਉਠਾਇਆ ਹੈ ਮੈਂ ਉਸ ਵਿੱਚ ਇੱਕ ਐਡੀਸ਼ਨ ਕਰਨੀ ਚਾਹੁੰਦਾ ਹਾਂ ਕਿ ਸਰਦਾਰ ਪਰਗਟ ਸਿੰਘ ਨੇ ਨਾ ਸਿਰਫ਼ ਆਪਣੀ ਸੀਟ ਚੇਂਜ ਕੀਤੀ ਹੈ ਬਲਕਿ ਹਾਊਸ ਵਿੱਚ ਚੁਣ ਕੇ ਆਏ ਸਾਡੇ ਇੰਡੀਪੈਂਡੈਂਟ ਉਮੀਦਵਾਰਾਂ ਨਾਲ ਮਿਲ ਕੇ 'ਆਵਾਜ਼–ਏ–ਪੰਜਾਬ' ਪਾਰਟੀ ਬਣਾਈ ਹੈ ਅਤੇ ਉਨ੍ਹਾਂ ਨਾਲ ਹਾਊਸ ਦੇ ਵੈੱਲ ਵਿੱਚ ਬੈਠ ਕੇ ਧਰਨਾ ਵੀ ਲਗਾਇਆ ਹੈ। ਮੈਂ ਚਾਹੁੰਦਾ ਹਾਂ ਕਿ ਇਹ ਵੀ ਰਿਕਾਰਡ ਤੇ ਆ ਜਾਵੇ।

(ਆਜ਼ਾਦ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਵਲੋਂ ਵੈੱਲ ਆਫ਼ ਦਿ ਹਾਊਸ ਵਿੱਚ ਬੈਠੇ–ਬੈਠੇ ਵਿਘਨ) : ਜਦ ਤੁਸੀਂ ਉਨ੍ਹਾਂ ਦੀ ਨਹੀਂ ਸੁਣੀ ਫਿਰ ਉਹ ਜਾ ਕੇ ਪਿੱਛੇ ਬੈਠ ਗਏ।

**Mr. Speaker :** Thank you.

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ :** ਅਜੇ ਤਾਂ ਮੰਤਰੀ ਜੀ ਨੇ ਬੋਲਣਾ ਵੀ ਸ਼ੁਰੂ ਨਹੀਂ ਕੀਤਾ, ਉਸ ਤੋਂ ਬਾਅਦ ਪੁਆਇੰਟ ਆਫ਼ ਆਰਡਰ ਲੈ ਲੈਣਾ। ਮੈਨੂੰ ਇਹ ਕਾਰਵਾਈ ਕਰ ਲੈਣ ਦਿਉ ਫਿਰ ਤੁਹਾਨੂੰ ਸਮਾਂ ਦੇ ਦਿਆਂਗਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਪਹਿਲਾਂ ਮੈਨੂੰ ਬੋਲਣ ਲਈ ਸਮਾਂ ਦਿਉ..

**ਮਾਨਯੋਗ ਸਪੀਕਰ:** ਮੈਂ ਕਿਹਾ ਜੀ ਕਿ ਮੈਂ ਤੁਹਾਨੂੰ ਬੋਲਣ ਲਈ ਸਮਾਂ ਦੇ ਦਿਆਂਗਾ। ਜਦੋਂ ਟਾਈਮ ਹੋਵੇਗਾ ਤਾਂ ਦੇ ਦਿਆਂਗਾ। ਹਾਂ ਜੀ, ਢੀਂਡਸਾ ਜੀ।

---

## OFFICIAL RESOLUTION UNDER ARTICLE 368 OF THE CONSTITUTION OF INDIA

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

[ ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ ]

"ਕਿ ਸੰਵਿਧਾਨ ਦੇ ਅਨੁਛੇਦ 368 ਦੀ ਧਾਰਾ ਦੀਆਂ ਕਲਾਜ਼ਾਂ (ਅ) ਅਤੇ (ੲ) ਦੇ ਅਧਿਕਾਰ ਖੇਤਰ ਵਿੱਚ ਆਉਂਦੇ ਭਾਰਤ ਦੇ ਸੰਵਿਧਾਨ (122ਵੀਂ ਸੋਧਨਾ) ਬਿਲ, 2014 ਜੋ ਸੰਸਦ ਦੇ ਦੋਨੋਂ ਸਦਨਾਂ ਦੁਆਰਾ ਸੋਧ ਵਜੋਂ ਪਾਸ ਕੀਤਾ ਗਿਆ ਸੀ, ਦੀ ਇਹ ਸਦਨ ਪੁਸ਼ਟੀ ਕਰਦਾ ਹੈ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

"ਕਿ ਸੰਵਿਧਾਨ ਦੇ ਅਨੁਛੇਦ 368 ਦੀ ਧਾਰਾ ਦੀਆਂ ਕਲਾਜ਼ਾਂ (ਅ) ਅਤੇ (ੲ) ਦੇ ਅਧਿਕਾਰ ਖੇਤਰ ਵਿੱਚ ਆਉਂਦੇ ਭਾਰਤ ਦੇ ਸੰਵਿਧਾਨ (122ਵੀਂ ਸੋਧਨਾ) ਬਿਲ, 2014 ਜੋ ਸੰਸਦ ਦੇ ਦੋਨੋਂ ਸਦਨਾਂ ਦੁਆਰਾ ਸੋਧ ਵਜੋਂ ਪਾਸ ਕੀਤਾ ਗਿਆ ਸੀ, ਦੀ ਇਹ ਸਦਨ ਪੁਸ਼ਟੀ ਕਰਦਾ ਹੈ।"

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

"ਕਿ ਸੰਵਿਧਾਨ ਦੇ ਅਨੁਛੇਦ 368 ਦੀ ਧਾਰਾ ਦੀਆਂ ਕਲਾਜ਼ਾਂ (ਅ) ਅਤੇ (ੲ) ਦੇ ਅਧਿਕਾਰ ਖੇਤਰ ਵਿੱਚ ਆਉਂਦੇ ਭਾਰਤ ਦੇ ਸੰਵਿਧਾਨ (122ਵੀਂ ਸੋਧਨਾ) ਬਿਲ, 2014 ਜੋ ਸੰਸਦ ਦੇ ਦੋਨੋਂ ਸਦਨਾਂ ਦੁਆਰਾ ਸੋਧ ਵਜੋਂ ਪਾਸ ਕੀਤਾ ਗਿਆ ਸੀ, ਦੀ ਇਹ ਸਦਨ ਪੁਸ਼ਟੀ ਕਰਦਾ ਹੈ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

---

## LEGISLATIVE BUSINESS

## 1. THE PUNJAB GOOD CONDUCT PRISONERS (TEMPORARY RELEASE) AMENDMENT BILL, 2016

**ਜੇਲ੍ਹਾਂ, ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ (ਸਰਦਾਰ ਸੋਹਣ ਸਿੰਘ ਠੰਡਲ):** ਸ਼੍ਰੀਮਾਨ ਜੀ, ਮੈਂ ਪੰਜਾਬ ਚੰਗੇ ਆਚਰਣ ਵਾਲੇ ਕੈਦੀ (ਅਸਥਾਈ ਰਿਹਾਈ) ਸੋਧਨਾ ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਚੰਗੇ ਆਚਰਣ ਵਾਲੇ ਕੈਦੀ (ਅਸਥਾਈ ਰਿਹਾਈ) ਸੋਧਨਾ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ–

ਕਿ ਪੰਜਾਬ ਚੰਗੇ ਆਚਰਣ ਵਾਲੇ ਕੈਦੀ (ਅਸਥਾਈ ਰਿਹਾਈ) ਸੋਧਨਾ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ। ਹਾਂ ਜੀ, ਸ਼੍ਰੀ ਸੇਖੜੀ ਜੀ।

(ਇਸ ਸਮੇਂ ਵੀ ਅਜ਼ਾਦ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ।)

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ) :** ਸਪੀਕਰ ਸਾਹਿਬ, ਜਿਹੜਾ ਇਹ ਬਿਲ ਹੁਣੇ ਟੇਬਲ ਉਤੇ ਰੱਖਿਆ ਗਿਆ ਹੈ, ਮੈਂ ਇਸ ਉਤੇ ਕੁਝ ਕਹਿਣਾ ਚਾਹੁੰਦਾ ਹਾਂ, ਵੈਸੇ ਤਾਂ ਇਹ ਬਿਲ ਪਹਿਲਾਂ ਆਉਣਾ ਚਾਹੀਦਾ ਸੀ। ਸਪੀਕਰ ਸਾਹਿਬ, ਇਸ ਦੀ ਕਲਾਜ਼ ਨੰ: 5 ਵਿੱਚ ਇਨ੍ਹਾਂ ਨੇ ਲਿਖਿਆ ਹੈ ਕਿ ਖੇਤੀਬਾੜੀ ਤੇ ਇਸ ਨਾਲ ਸਬੰਧਤ ਕੰਮ ਕਾਰ ਵਾਲੇ ਵਿਅਕਤੀਆਂ ਨੂੰ ਪੈਰੋਲ ਦਿੱਤਾ ਜਾਵੇਗਾ। ਮੈਂ ਸਮਝਦਾ ਹਾਂ ਕਿ ਇਸ ਵਿਚ ਇੱਕ ਅਮੈਂਡਮੈਂਟ ਲਿਆਂਦੀ ਜਾਣੀ ਚਾਹੀਦੀ ਹੈ ਕਿ ਸ਼ਹਿਰ ਦਾ ਜੇਕਰ ਕੋਈ ਕੈਦੀ ਹੋਵੇ ਜਿਵੇਂ ਕੋਈ ਦੁਕਾਨਦਾਰ ਹੈ, ਕੋਈ ਬਿਜਨਸਮੈਨ ਹੈ, ਉਨ੍ਹਾਂ ਨੂੰ ਵੀ ਐਮਰਜੈਂਸੀ ਪੈ ਜਾਂਦੀ ਹੈ ਤਾਂ ਉਨ੍ਹਾਂ ਨੂੰ ਪੈਰੋਲ ਤੇ ਜਾਣ ਦੀ ਇਜਾਜ਼ਤ ਦਿੱਤੀ ਜਾਣੀ ਚਾਹੀਦੀ ਹੈ ਕਿਉਂਕਿ Equallity before law should be there. ਇਹ ਨਹੀਂ ਕਿ ਇਸ ਕਲਾਜ਼ ਦਾ ਫਾਇਦਾ ਸਿਰਫ਼ ਖੇਤੀਬਾੜੀ ਵਾਲਿਆਂ ਨੂੰ ਦਿੱਤਾ ਜਾਵੇ। ਬਿਜਨਸ ਕਰਨ ਵਾਲਿਆਂ ਨੂੰ ਦਿੱਤਾ ਜਾਣਾ ਚਾਹੀਦਾ ਹੈ ਕਿਉਂਕਿ ਕਿਸੇ ਨੂੰ ਵੀ ਐਮਰਜੈਂਸੀ ਪੈ ਸਕਦੀ ਹੈ। ਇਸ ਲਈ ਇਸ ਵਿੱਚ ਇਹ ਅਮੈਂਡਮੈਂਟ ਹੋਣੀ ਚਾਹੀਦੀ ਹੈ।

**ਸਰਦਾਰ ਸੁਖਜਿੰਦਰ ਸਿੰਘ (ਡੇਰਾ ਬਾਬਾ ਨਾਨਕ) :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਬਿਲ ਵਿੱਚ ਜਿਹੜਾ ਕਿਹਾ ਹੈ ਕਿ ਚੰਗੇ ਆਚਰਣ ਵਾਲੇ ਕੈਦੀਆਂ ਨੂੰ ਪੈਰੋਲ ਦਿੱਤੀ ਜਾਵੇਗੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਬੰਧੀ ਇਹ ਕੀ ਪੈਰਾਮੀਟਰਜ਼ ਰੱਖਣਗੇ ਕਿ ਕਿਸ ਦਾ ਆਚਰਣ ਚੰਗਾ

[ ਸਰਦਾਰ ਸੁਖਜਿੰਦਰ ਸਿੰਘ ]

ਤੇ ਕਿਸ ਦਾ ਮਾੜਾ ਹੈ? ਇਸ ਬਾਰੇ ਮੰਤਰੀ ਜੀ ਹਾਊਸ ਵਿਚ ਕਲੈਰੀਫਾਈ ਕਰ ਦੇਣ ਕਿ ਕਿਹੋ ਜਿਹੇ ਆਚਰਣ ਵਾਲੇ ਨੂੰ ਛੱਡਿਆ ਜਾਵੇਗਾ ਅਤੇ ਕਿਹੜੇ ਨੂੰ ਨਹੀਂ ਛੱਡਿਆ ਜਾਵੇਗਾ। ਮੈਨੂੰ ਤਾਂ ਇਸ ਦਾ ਮਤਲਬ ਇਹ ਲਗਦਾ ਹੈ ਕਿ ਜਿਸ ਦੀ ਚਲਦੀ ਹੋਵੇਗੀ ਉਹ ਛੁੱਟ ਜਾਵੇਗਾ। ਸਪੀਕਰ ਸਾਹਿਬ, ਜਿਹੜੇ ਕਈ ਕਈ ਸਾਲਾਂ ਤੋਂ ਜੇਲ੍ਹ ਵਿੱਚ ਬੈਠੇ ਹਨ ਅਤੇ ਸਜ਼ਾ ਵੀ ਕੱਟ ਚੁੱਕੇ ਹਨ, ਉਨ੍ਹਾਂ ਦਾ ਨਕਸ਼ਾ ਬਣ ਕੇ ਗਵਰਨਰ ਸਾਹਿਬ ਤੱਕ ਨਹੀਂ ਪਹੁੰਚਦਾ, ਇਹ ਉਨ੍ਹਾਂ ਨੂੰ ਕਿਉਂ ਰਿਆਇਤਾਂ ਨਹੀਂ ਦਿੰਦੇ? ਕੀ ਮੰਤਰੀ ਸਾਹਿਬ ਦੱਸਣਗੇ ਕਿ ਚੰਗੇ ਆਚਰਣ ਵਾਸਤੇ ਕਿਹੜੇ ਪੈਰਾਮੀਟਰਜ਼ ਰੱਖੇ ਗਏ ਹਨ? ਸਾਨੂੰ ਇਲੈਕਸ਼ਨਾਂ ਦੇ ਨੇੜੇ ਇਹ ਬਿਲ ਲਿਆਉਣ ਦੀ ਕੀ ਜ਼ਰੂਰਤ ਸੀ ਅਤੇ ਇਹ ਜ਼ਰੂਰਤ ਪਹਿਲਾਂ ਕਿਉਂ ਨਹੀਂ ਸਮਝੀ ਗਈ? ਹੁਣ 2-3 ਮਹੀਨੇ ਪਹਿਲਾਂ ਲਿਆਉਣ ਦੀ ਸਾਨੂੰ ਅਜਿਹੀ ਕੀ ਜ਼ਰੂਰਤ ਪੈ ਗਈ ਹੈ? ਪਹਿਲਾਂ ਹੀ ਪੰਜਾਬ ਵਿੱਚ ਇੰਨੇ ਗੈਂਗਸਟਰ ਹਨ, ਇਹੋ ਜਿਹੇ ਅਨਸਰਾਂ ਨੂੰ ਛੱਡ ਕੇ ਕਿਤੇ ਇਹ ਨਾ ਹੋਵੇ ਕਿ ਇਹ ਲੋਕ ਆ ਕੇ ਪੰਜਾਬ ਦੇ ਹਾਲਾਤ ਖਰਾਬ ਕਰਨ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਸਪੀਕਰ ਸਾਹਿਬ, ਸਰਕਾਰ ਇਹ ਜਿਹੜਾ ਬਿਲ ਲੈ ਕੇ ਆਈ ਹੈ, ਪੰਜਾਬ ਦੇ ਡੀ.ਜੀ.ਪੀ. ਪਹਿਲਾਂ ਹੀ ਮੰਨ ਚੁੱਕੇ ਹਨ ਕਿ ਪੰਜਾਬ ਵਿੱਚ 73 ਗੈਂਗਸਟਰ ਚੱਲ ਰਹੇ ਹਨ। ਸਪੀਕਰ ਸਾਹਿਬ, ਜੇਲ੍ਹ ਦੇ ਅੰਦਰ ਬੈਠ ਕੇ ਬੰਦੇ ਆਪਰੇਟ ਕਰ ਰਹੇ ਹਨ, ਕਤਲ ਹੁੰਦੇ ਹਨ ਅਤੇ ਬਾਅਦ ਵਿੱਚ ਸ਼ੋਸ਼ਲ ਮੀਡੀਆ ਵਿੱਚ ਆ ਰਿਹਾ ਹੈ ਕਿ ਇਹ ਆਪ ਅੰਦਰ ਬੈਠ ਕੇ ਕਹਿੰਦੇ ਹਨ ਕਿ ਕਤਲ ਅਸੀਂ ਕਰਵਾਇਆ ਹੈ। ਸਪੀਕਰ ਸਾਹਿਬ, ਇਹ ਇਲੈਕਸ਼ਨ ਯੀਅਰ ਹੈ ਅਤੇ ਸਰਕਾਰ ਦੀ ਨੀਅਤ ਪਤਾ ਕੀ ਹੈ ਜੀ? ਸਰਕਾਰ ਚਾਹੁੰਦੀ ਹੈ ਕਿ ਹਾਰਡ ਕੋਰ ਕ੍ਰਿਮੀਨਲਜ਼ ਨੂੰ ਬਹਾਨੇ ਸਿਰ ਬਾਹਰ ਬੁਲਾ ਕੇ ਇਲੈਕਸ਼ਨ ਲੁੱਟਣਾ। ਸਪੀਕਰ ਸਾਹਿਬ, ਇਸ ਵਿੱਚ ਸ਼ਰਤਾਂ ਦੇਖੋ ਕੀ ਹਨ? ਹਾਲਾਂਕਿ ਤੁਹਾਡਾ ਬਿਲ ਮੈਨੂੰ ਹਾਲੇ ਤੱਕ ਨਹੀਂ ਮਿਲਿਆ ਲੇਕਿਨ ਮੈਨੂੰ ਪਤਾ ਹੈ। ਘਰ ਜਾਂ ਮਕਾਨ ਬਣਾਉਣਾ ਹੈ ਤਾਂ ਕਤਲ ਵਾਲਾ ਮੁਲਜ਼ਿਮ ਜਿਹੜਾ ਜੇਲ੍ਹ ਵਿੱਚ ਕੈਦ ਭੁਗਤ ਰਿਹਾ ਹੈ, ਉਹ ਬਾਹਰ ਆ ਕੇ ਆਪਣਾ ਮਕਾਨ ਬਣਾਉਣ ਦੀ ਛੁੱਟੀ ਲੈ ਸਕਦਾ ਹੈ। ਕਾਤਲ ਬੰਦੇ ਆਪਣਾ ਮਕਾਨ ਬਣਾਉਣ ਵਾਸਤੇ ਵੀ ਆ ਸਕਦੇ ਹਨ, ਵਿਆਹਾਂ ਤੇ ਵੀ ਆ ਸਕਦੇ ਹਨ, ਘਰ ਵਾਲੀ ਬਿਮਾਰ ਹੋ ਗਈ ਤਾਂ ਵੀ ਆ ਸਕਦੇ ਹਨ। ਕੋਈ ਗੱਲ ਛੱਡੀ ਹੀ ਨਹੀਂ।

ਸਪੀਕਰ ਸਾਹਿਬ, ਕੀ ਸਰਕਾਰ ਫੇਰ ਤੋਂ ਅੱਤਵਾਦ ਨੂੰ ਲਿਆਉਣਾ ਚਾਹੁੰਦੀ ਹੈ ਕਿ ਗੈਂਗਸਟਰ ਵਧਾਉਣਾ ਚਾਹੁੰਦੀ ਹੈ ਜਾਂ ਆਉਣ ਵਾਲਾ ਇਲੈਕਸ਼ਨ ਲੁੱਟਣਾ ਚਾਹੁੰਦੀ ਹੈ? ਮੈਂ ਹੋਮ ਮਨਿਸਟਰ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਬਿਲ ਆਇਆ ਹੈ, ਇਸ ਦਾ ਮਕਸਦ ਤਾਂ ਦੱਸਣ, ਕੀ ਹੈ? ਇਹ ਬਿਲ ਕਿਉਂ ਲਿਆਂਦਾ ਗਿਆ ਹੈ? ਇਸ ਬਿਲ ਦੀ ਲੋੜ ਕੀ ਹੈ? ਕਿਉਂ ਅਜਿਹਾ ਬਿਲ ਲੈ ਕੇ ਆਏ ਹਨ ਕਿ ਸਾਰਾ ਕੁਝ ਫ਼ਰੀ ਕਰ ਦਿਓ। ਕੈਦ ਅਤੇ ਘਰ ਵਿੱਚ ਕੋਈ ਫ਼ਰਕ ਹੀ ਨਹੀਂ। ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਬਿਲ ਪਾਸ ਕਰਨ ਤੋਂ ਪਹਿਲਾਂ ਇਸ ਬਾਰੇ ਦੱਸਣ ਕਿ ਇਹ ਬਿਲ ਕਿਉਂ ਲੈ ਕੇ ਆ ਰਹੇ ਹਨ? ਕਿਹੜੇ ਬੰਦਿਆਂ ਨੂੰ ਇਹ ਬਾਹਰ ਲਿਆਉਣਾ ਚਾਹੁੰਦੇ ਹਨ ਅਤੇ ਇਸ ਦਾ ਕੀ ਕਾਰਨ ਹੈ? ਇਹ ਆਪਣੇ ਬੰਦਿਆਂ ਨੂੰ ਬਾਹਰਲੇ ਮੁਲਕਾਂ ਤੋਂ ਬੁਲਾਉਂਦੇ ਹਨ। ਚਾਹੇ ਉਨ੍ਹਾਂ ਨੇ ਪਹਿਲਾਂ ਜਿੰਨੇ ਮਰਜ਼ੀ ਕਤਲ ਕੀਤੇ ਹੋਣ, ਇੱਥੇ ਆ ਕੇ ਉਨ੍ਹਾਂ ਤੋਂ ਮਾਫ਼ੀ ਮੰਗਵਾ ਦਿੰਦੇ ਹਨ ਅਤੇ ਜਿਹੜੇ ਬੰਦੇ ਜੇਲ੍ਹ ਵਿੱਚ ਬੈਠੇ ਹਨ, ਉਨ੍ਹਾਂ ਨੂੰ ਬਾਹਰ ਕੱਢਣ ਦਾ ਰਸਤਾ ਤਿਆਰ ਕਰ ਰਹੇ ਹਨ। ਕੀ ਪੰਜਾਬ ਵਿੱਚ ਕਤਲੋਗਾਰਤ ਵਿੱਚ ਪਹਿਲਾਂ ਕੋਈ ਕਮੀ ਹੈ? ਪਹਿਲਾਂ ਸੰਤਾਂ ਨੂੰ ਮਾਰਿਆ ਜਾ ਰਿਹਾ ਹੈ, ਸੰਤ ਬੀਬੀ ਮਾਰ ਦਿੱਤੀ। ਪਹਿਲਾਂ ਹੀ ਪੰਜਾਬ ਵਿੱਚ ਬੁਰਛਾਗਰਦੀ ਵਿੱਚ ਕੋਈ ਅੰਤ ਨਹੀਂ।

ਅੱਜ ਦੇਖੋ, ਵਿਰਸਾ ਸਿੰਘ ਵਲਟੋਹਾ ਜੀ ਦੇ ਹਲਕੇ ਵਿੱਚ ਬੀਬੀ ਸਤਵਿੰਦਰ ਕੌਰ, ਪਿੰਡ ਉਦੋਕੇ, ਹਲਕਾ ਖੇਮਕਰਨ ਦੇ ਖੇਤ ਤੇ ਨਜਾਇਜ਼ ਕਬਜ਼ਾ ਕਰਾਉਣ ਦੀ ਇਨ੍ਹਾਂ ਨੇ ਕੋਸ਼ਿਸ਼ ਕੀਤੀ। ਪੁਲਿਸ ਆਈ, ਉਸ ਨੇ ਪੁਲਿਸ ਦੀ ਗੱਡੀ ਦੇ ਮੂਹਰੇ ਖੜ੍ਹੇ ਹੋ ਕੇ ਜ਼ਹਿਰ ਪੀ ਕੇ ਜਾਨ ਦੇ ਦਿੱਤੀ। ਉਸ ਦੀ ਲਾਸ਼ ਲੈ ਕੇ ਲੋਕ ਧਰਨੇ ਤੇ ਬੈਠੇ ਹਨ। ਅੱਜ ਇਹ ਹਾਲਤ ਪੰਜਾਬ ਵਿੱਚ ਹੈ। ਫੇਰ ਇਹ ਹੋਰ ਕ੍ਰਿਮੀਨਲਜ਼ ਨੂੰ ਬਾਹਰ ਕੱਢਣਾ ਚਾਹੁੰਦੇ ਹਨ। ਅਸੀਂ ਇਸ ਦੇ ਸਖ਼ਤ ਵਿਰੋਧੀ ਹਾਂ। ਪੰਜਾਬ ਵਿੱਚ ਅਮਨ ਸ਼ਾਂਤੀ ਕਾਇਮ ਰਹਿਣੀ ਚਾਹੀਦੀ ਹੈ। ਹਰ ਵਾਰ ਸੀ.ਐਮ. ਸਾਹਿਬ ਕਹਿੰਦੇ ਹਨ, "ਅਮਨ ਸ਼ਾਂਤੀ ਮੇਰਾ ਪਹਿਲਾ ਮਕਸਦ ਹੈ, ਅਮਨ ਸ਼ਾਂਤੀ ਕਾਇਮ ਰਹੇਗੀ।" ਕਾਇਮ ਕਿਸ ਤਰ੍ਹਾਂ ਰਹੇਗੀ ਜਦੋਂ ਸਾਰੇ ਕ੍ਰਿਮੀਨਲਜ਼ ਬਾਹਰ ਆ ਜਾਣਗੇ? ਹਰ ਤਰ੍ਹਾਂ ਦਾ ਮਾਫ਼ੀਆ ਅੱਜ ਪੰਜਾਬ ਵਿੱਚ ਹੈ। ਹਰ ਤਰ੍ਹਾਂ ਦਾ ਗੈਂਗਸਟਰ ਅੱਜ ਪੰਜਾਬ ਵਿੱਚ ਹੈ। ਸਪੀਕਰ ਸਾਹਿਬ, ਅਸੀਂ ਇਸ ਬਿਲ ਦਾ ਸਖ਼ਤ ਵਿਰੋਧ ਕਰਦੇ ਹਾਂ।

(ਇਸ ਸਮੇਂ ਵੀ ਅਜ਼ਾਦ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ।)

**ਸਰਦਾਰ ਵਿਰਸਾ ਸਿੰਘ ਵਲਟੋਹਾ (ਖੇਮਕਰਨ) :** ਸਪੀਕਰ ਸਾਹਿਬ, ਵੈਸੇ ਤਾਂ ਜਿਸ ਦਿਨ ਇਲੈਕਸ਼ਨ ਖਤਮ ਹੁੰਦੀ ਹੈ ਉਸੇ ਦਿਨ ਤੋਂ ਸਿਆਸਤ ਸ਼ੁਰੂ ਹੋ ਜਾਂਦੀ ਹੈ ਅਤੇ ਪੰਜ ਸਾਲ ਸਿਆਸਤ ਚਲਦੀ ਰਹਿੰਦੀ ਹੈ ਪਰ ਹੁਣ ਜਦੋਂ ਇਲੈਕਸ਼ਨ ਨੇੜੇ ਆ ਗਈ ਹੈ ਅਤੇ ਜਿਹੜੇ ਸੱਜਣਾਂ ਨੇ ਇਨ੍ਹਾਂ ਨੂੰ ਖੇਮਕਰਨ ਹਲਕੇ ਦੀ ਰਿਪੋਰਟ ਕੀਤੀ ਹੈ, ਇਹ ਕਿਸੇ ਹੋਰ ਨੂੰ ਤਾਂ ਪੁੱਛ ਕੇ ਦੇਖ ਲੈਂਦੇ ਕਿ ਅਸਲੀਅਤ ਕੀ ਹੈ? ਕਹਿੰਦੇ, ਉਥੇ ਧਰਨਾ ਲੱਗਿਆ ਹੈ, ਇਹ ਹੋ ਗਿਆ, ਉਹ ਹੋ ਗਿਆ। ਸਪੀਕਰ ਸਾਹਿਬ, ਇਹ ਦੋ ਪਰਿਵਾਰਾਂ ਦਾ ਮਸਲਾ ਹੈ ਅਤੇ ਦੋਵੇਂ ਪਰਿਵਾਰ ਮੇਰੇ ਨਾਲ ਹਨ, ਅਕਾਲੀ ਦਲ ਨਾਲ ਸਬੰਧਤ ਹਨ। ਹੋਇਆ ਇਹ ਕਿ ਪਰਿਵਾਰ ਦਾ ਆਪਸ ਵਿੱਚ ਡਿਸਪਿਊਟ ਸੀ। ਜਿਸ ਵਿੱਚ ਬੀਬੀ ਆਪਣੀ ਜਾਨ ਦੇ ਗਈ ਅਤੇ ਉਸ ਦੀ ਬਾਡੀ ਹਸਪਤਾਲ ਵਿੱਚ ਪਈ ਹੈ, ਪੋਸਟਮਾਰਟਮ ਤੋਂ ਬਾਅਦ ਕ੍ਰੀਮੇਸ਼ਨ ਹੋਣੀ ਹੈ। ਜੋ ਮੁਕੱਦਮਾ ਕਰਨਾ ਬਣਦਾ ਸੀ, ਉਹ ਦਰਜ ਹੋ ਗਿਆ ਹੈ। ਮੇਰੇ ਖੇਮਕਰਨ ਹਲਕੇ ਵਿੱਚ ਜੋ ਇਨ੍ਹਾਂ ਦੇ ਸੱਜਣ ਹਨ ਅਤੇ ਜਿਹੜੇ ਲਗਾਤਾਰ ਹਾਰ ਰਹੇ ਹਨ ਉਹ ਹੁਣ ਨਵਾਂ ਹਲਕਾ ਲੱਭ ਰਹੇ ਹਨ। ਸੋ, ਉਹ ਇਹੋ ਜਿਹੀ ਗੱਲ ਤੇ ਸਿਆਸਤ ਨਾ ਕਰਨ।

ਮੇਰੀ ਦੂਜੀ ਬੇਨਤੀ ਹੈ ਕਿ ਜਿਹੜਾ ਠੰਡਲ ਸਾਹਿਬ ਨੇ ਬਿਲ ਪੇਸ਼ ਕੀਤਾ ਹੈ, ਇਹ ਆਲਰੇਡੀ ਚੱਲ ਰਿਹਾ ਹੈ। ਪਹਿਲਾਂ ਤੋਂ ਹੀ ਇਹ ਸਿਸਟਮ ਚੱਲ ਰਿਹਾ ਹੈ ਕਿ ਚੰਗੇ ਆਚਰਣ ਵਾਲੇ ਕੈਦੀਆਂ ਨੂੰ ਹਰੇਕ ਤਿੰਨ ਮਹੀਨੇ ਬਾਅਦ 21 ਦਿਨ ਲਈ ਪੈਰੋਲ ਮਿਲਦੀ ਹੈ। ਜਿਨ੍ਹਾਂ ਦਾ ਜੇਲ੍ਹ ਵਿੱਚ ਚੰਗਾ ਆਚਰਣ ਰਹਿੰਦਾ ਹੈ, ਜਿਹੜੇ ਜੇਲ੍ਹ ਮੈਨੁਅਲ ਦੀ, ਡਿਸਪਲਿਨ ਦੀ ਅਤੇ ਜੇਲ੍ਹ ਅਫ਼ਸਰਾਂ ਦੀ ਇੱਜ਼ਤ ਕਰਦੇ ਹਨ ਜਾਂ ਜੋ ਵੀ ਜੇਲ੍ਹਾਂ ਦਾ ਸਿਸਟਮ ਹੈ, ਉਸ ਵਿਚ ਰਹਿ ਕੇ ਜਿਹੜੇ ਕੈਦੀ ਆਪਣੀ ਚੰਗੀ ਕਾਰਗੁਜ਼ਾਰੀ ਵਿਖਾਉਂਦੇ ਹਨ ਅਤੇ ਚੰਗਾ ਆਚਰਣ ਪੇਸ਼ ਕਰਦੇ ਹਨ, ਉਨ੍ਹਾਂ ਨੂੰ ਇਹ ਪੈਰੋਲ ਮਿਲਦੀ ਹੈ।

ਜਿਥੋਂ ਤੱਕ ਇਨ੍ਹਾਂ ਨੇ ਇਲੈਕਸ਼ਨ ਦੀ ਗੱਲ ਕੀਤੀ ਹੈ, ਇਲੈਕਸ਼ਨਾਂ ਦੌਰਾਨ ਚੀਫ਼ ਇਲੈਕਸ਼ਨ ਕਮਿਸ਼ਨਰ ਆਫ਼ ਇੰਡੀਆ ਆਪਣੇ ਆਰਡਰ ਨਾਲ ਉਸ ਸਟੇਟ ਵਿੱਚ ਕੈਦੀਆਂ ਦੀਆਂ ਛੁੱਟੀਆਂ ਬੰਦ ਕਰ ਦਿੰਦੇ ਹਨ, ਭਾਵੇਂ ਕਿੰਨਾ ਹੀ

ਚੰਗੇ ਤੋਂ ਚੰਗੇ ਆਚਰਣ ਵਾਲਾ ਕੈਦੀ ਹੋਵੇ। ਇਹ ਇਕ ਨਾਰਮ ਬਣਿਆ ਹੋਇਆ ਹੈ ਅਤੇ ਇਹ ਕਹਿ ਰਹੇ ਹਨ ਕਿ ਇਸ ਤਰ੍ਹਾਂ ਤਾਂ ਸਾਰਿਆਂ ਨੂੰ ਬਾਹਰ ਲੈ ਆਉਣਾ ਹੈ ਅਤੇ ਪਤਾ ਨਹੀਂ ਕੀ ਹੋ ਜਾਣਾ ਹੈ। ਤੁਸੀਂ ਇਹੋ ਜਿਹੀਆਂ ਗੱਲਾਂ ਕਿਉਂ ਕਰਦੇ ਹੋ? ਇਹੋ ਜਿਹਾ ਮਾਹੌਲ ਪੈਦਾ ਕਰਕੇ ਤੁਸੀਂ ਲੋਕਾਂ ਵਿਚ ਸਨਸਨੀ ਪੈਦਾ ਕਰਨੀ ਚਾਹੁੰਦੇ ਹੋ ਜੋ ਕਿ ਬਿਲਕੁਲ ਗਲਤ ਗੱਲ ਹੈ। ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ। ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਮਾਤੜ੍ਹ ਲੋਕ, ਜਿਨ੍ਹਾਂ ਤੋਂ ਕੋਈ ਕਰਾਈਮ ਹੋ ਜਾਂਦਾ ਹੈ ਜਾਂ ਸਰਕੁਮਸਟਾਂਸਿਜ ਅਜਿਹੇ ਬਣ ਜਾਂਦੇ ਹਨ, ਜਿਸ ਕਾਰਨ ਉਨ੍ਹਾਂ ਨੂੰ ਸਜ਼ਾ ਹੋ ਜਾਂਦੀ ਹੈ। ਉਨ੍ਹਾਂ ਦੀ ਪੈਰਵਾਈ ਕਰਨ ਵਾਲੇ ਪਰਿਵਾਰਕ ਮੈਂਬਰ ਬਹੁਤੇ ਸਮਰੱਥ ਨਹੀਂ ਹੁੰਦੇ। ਅਜਿਹੇ ਲੋਕਾਂ ਦੇ ਆਚਰਣ ਨੂੰ ਮੱਦੇਨਜ਼ਰ ਰੱਖਦਿਆਂ ਹੋਇਆਂ ਸਰਕਾਰ ਨੂੰ ਅਤੇ ਖਾਸ ਕਰਕੇ ਡਿਪਾਰਟਮੈਂਟ ਨੂੰ ਉਨ੍ਹਾਂ ਦੀ ਰਿਹਾਈ ਲਈ ਉਚੇਚੇ ਯਤਨ ਕਰਨੇ ਚਾਹੀਦੇ ਹਨ ਕਿਉਂਕਿ ਇਹੋ ਜਿਹੇ ਲੋਕ ਜਿਨ੍ਹਾਂ ਦੀ ਪਿਛੇ ਪੈਰਵਾਈ ਨਹੀਂ ਹੋ ਸਕਦੀ ਪਰ ਉਨ੍ਹਾਂ ਦਾ ਆਚਰਣ ਚੰਗਾ ਹੈ, ਕੁਝ ਸਰਕੁਮਸਟਾਂਸਿਜ਼ ਜਾਂ ਕੋਈ ਹਾਲਾਤਾਂ ਤਹਿਤ ਉਨ੍ਹਾਂ ਤੋਂ ਕੋਈ ਕ੍ਰਾਈਮ ਹੋ ਗਿਆ ਪਰ ਅੱਜ ਉਹ ਸੁਧਰੇ ਹੋਏ ਹਨ, ਜਿਨ੍ਹਾਂ ਦਾ ਆਪਾਂ ਉਥੇ ਜੇਲ੍ਹ ਵਿੱਚ ਰੱਖ ਕੇ ਸੁਧਾਰ ਕਰਦੇ ਹਾਂ। ਉਨ੍ਹਾਂ ਸੁਧਰੇ ਹੋਏ ਕੈਦੀਆਂ ਵਾਸਤੇ ਵੀ ਕੋਈ ਨਾ ਕੋਈ ਅਜਿਹਾ ਪ੍ਰੋਸੀਜ਼ਰ ਸਰਕਾਰ ਨੂੰ ਅਡਾਪਟ ਕਰਨਾ ਚਾਹੀਦਾ ਹੈ।

ਅਖ਼ੀਰ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੈਦੀਆਂ ਵਾਸਤੇ ਪੈਰੋਲ ਜਾਂ ਅਸਥਾਈ ਰਿਹਾਈ ਵਾਸਤੇ ਜਦੋਂ ਅਖੀਰ ਵਿਚ ਫਿਰ ਨਕਸ਼ਾ ਬਣਦਾ ਹੈ, ਕਿਹਾ ਜਾਂਦਾ ਹੈ ਕਿ ਜਿਸ ਪਰਿਵਾਰ ਨਾਲ ਘਟਨਾ ਵਾਪਰੀ ਹੈ, ਉਨ੍ਹਾਂ ਤੋਂ ਲਿਖਵਾ ਕੇ ਲਿਆਉ, ਮੇਰਾ ਖਿਆਲ ਹੈ ਕਿ ਇਸ ਦੀ ਜ਼ਰੂਰਤ ਨਹੀਂ ਹੈ ਕਿਉਂਕਿ ਜਦੋਂ ਇਕ ਵਾਰੀ ਉਸ ਬੰਦੇ ਦੀ ਪੁਲਿਸ ਰਿਪੋਰਟ ਹੋ ਗਈ, ਵੈਰੀਫਿਕੇਸ਼ਨ ਹੋ ਗਈ ਤਾਂ ਮੈਂ ਸਮਝਦਾ ਹਾਂ ਕਿ ਦੁਬਾਰਾ ਨਕਸ਼ੇ ਤੇ ਰੋਕ ਲੱਗਣੀ ਚਾਹੀਦੀ ਹੈ ਕਿਉਂਕਿ ਇਹ ਬਹੁਤ ਵੱਡੀ ਕੁਰੱਪਸ਼ਨ ਹੈ। ਮੈਂ ਜ਼ਾਤੀ ਤੌਰ ਤੇ ਇਹ ਗੱਲ ਮਹਿਸੂਸ ਕਰਦਾ ਹਾਂ ਕਿਉਂਕਿ ਸਟਾਰਟਿੰਗ ਤੋਂ ਨਕਸ਼ਾ ਬਣਾਉਣ ਦਾ ਜਿਹੜਾ ਪ੍ਰੋਸੀਜਰ ਚਲਦਾ ਹੈ, ਇਹ ਪੁਰਾਣਾ ਸਿਸਟਮ ਬਣਿਆ ਹੋਇਆ ਹੈ, ਉਸ ਨੂੰ ਬਰੇਕ ਕਰਨ ਦੀ ਲੋੜ ਹੈ। ਮੈਂ ਇਸ ਸਬੰਧੀ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ. ਨਗਰ):** ਸਪੀਕਰ ਸਾਹਿਬ, ਸ਼ੁਕਰ ਹੈ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇਥੇ ਗੁੱਡ ਕਰੈਕਟਰ ਦੀ ਕੀ ਡੈਫੀਨੇਸ਼ਨ ਹੈ ਜੀ? ਇਹ ਕਿਸ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਕਰਕੇ ਹੈ? ਪਿਛੇ ਜਿਹੇ ਕੁਰਾਲੀ ਵਿਚ ਇਕ ਮਰਡਰ ਹੋਇਆ ਔਰ ਜਿਨ੍ਹਾਂ ਨੇ ਮਰਡਰ ਕੀਤਾ ਉਹ ਪੈਰੋਲ ਤੇ ਆਏ ਹੋਏ ਸੀ। ਜਿਨ੍ਹਾਂ ਨੇ ਬੰਦਾ ਮਰਵਾਇਆ, ਉਹ ਜੇਲ੍ਹ ਵਿਚ ਬੈਠੇ ਸੀ। ਉਨ੍ਹਾਂ ਨੇ ਸ਼ਰੇਆਮ ਬਿਆਨ ਦਿੱਤਾ ਕਿ ਅਸੀਂ ਬੰਦਾ ਮਰਵਾਇਆ ਹੈ। ਜੇ ਆਪਾਂ ਇਹੋ ਜਿਹੇ ਬੰਦਿਆਂ ਨੂੰ ਛੱਡ ਦੇਵਾਂਗੇ ਫਿਰ ਤਾਂ ਪੰਜਾਬ ਦੇ ਹਾਲਾਤ ਫਿਰ ਪਹਿਲਾਂ ਵਰਗੇ ਹੀ ਹੋ ਜਾਣਗੇ ਜਿਹੜੇ ਕਿ ਆਪਾਂ ਬੜੀ ਮੁਸ਼ਕਿਲ ਨਾਲ ਸੁਧਾਰੇ ਸੀ। ਇਸ ਲਈ ਇਹ ਬਿਲ ਲਿਆਉਣ ਤੋਂ ਪਹਿਲਾਂ ਸੋਚਣ ਦੀ ਲੋੜ ਹੈ। ਸਪੀਕਰ ਸਾਹਿਬ, ਇਹ ਇਲੈਕਸ਼ਨ ਯੀਅਰ ਹੈ, ਇਲੈਕਸ਼ਨ ਸਿਰ ਤੇ ਹੈ। ਮੈਨੂੰ ਤਾਂ ਸਿੱਧੀ ਗੱਲ ਇਹੀ ਲਗਦੀ ਹੈ ਕਿ ਅਕਾਲੀ ਦਲ ਆਪਣੇ ਇਸ ਕਿਸਮ ਦੇ ਬੰਦਿਆਂ ਨੂੰ ਲਿਆ ਕੇ ਇਥੇ ਇਲੈਕਸ਼ਨ ਜਿੱਤਣੀ ਚਾਹੁੰਦਾ ਹੈ। ਇਹ ਗੱਲ ਅਸੀਂ ਕਿਸੇ ਵੀ ਹਾਲਤ ਵਿੱਚ ਕਬੂਲ ਨਹੀਂ ਕਰਨੀ।

**ਸਰਦਾਰ ਅਜੀਤ ਇੰਦਰ ਮੋਫਰ (ਸਰਦੂਲਗੜ੍ਹ):** ਸਪੀਕਰ ਸਾਹਿਬ, ਧੰਨਵਾਦ ਜੀ। ਇਹ ਬੜਾ ਸੀਰੀਅਸ ਮਾਮਲਾ ਹੈ ਜੀ ਕਿਉਂਕਿ ਅਸੀਂ ਆਲਰੇਡੀ ਦੇਖ ਰਹੇ ਹਾਂ ਕਿ ਜਦੋਂ ਵੀ ਕੋਈ ਕੈਦੀ ਰਿਲੀਜ਼ ਕਰਨਾ ਹੁੰਦਾ ਹੈ, ਉਸ ਦੀ ਬੜੀ ਲੰਬੀ ਹਿਸਟਰੀ ਚਲਦੀ ਹੈ। ਕੇਸ ਡੀ.ਜੀ.ਪੀ. ਤੱਕ ਜਾਂਦਾ ਹੈ, ਫੇਰ ਹੋਮ ਡਿਪਾਰਟਮੈਂਟ ਕੋਲ ਕੇਸ ਜਾਂਦਾ ਹੈ ਫਿਰ ਗਵਰਨਰ ਸਾਹਿਬ ਕੋਲ ਜਾਂਦਾ ਹੈ। ਮੈਂ ਦੇਖਿਆ ਹੈ ਕਿ ਕਈ ਕੇਸ ਗਵਰਨਰ ਕੋਲੋਂ ਰਿਜੈਕਟ ਹੋ ਕੇ ਵਾਪਸ ਆਉਂਦੇ ਹਨ। ਇਮੀਜੀਏਟਲੀ ਇਹ ਜਿਹੜੀ ਗੁੱਡ ਕੰਡਕਟ ਦੀ ਗੱਲ ਲੈ ਕੇ ਆਏ ਹਨ, ਮੈਨੂੰ ਇਹ ਸਮਝ ਨਹੀਂ ਆ ਰਹੀ ਕਿ what do they mean by this good conduct? Any person who had committed a crime and he is undergoing imprisonment, life imprisonment ...

**ਵਿੱਤ ਮੰਤਰੀ (ਬੈਠੇ-ਬੈਠੇ):** ਇਹ ਗੱਲ ਇਹ ਪੰਜਾਬੀ ਵਿੱਚ ਵੀ ਕਰ ਸਕਦੇ ਹਨ ਕਿਉਂਕਿ ਪੰਜਾਬੀ ਵਿਚ ਵੀ ਇਹ ਗੱਲ ਲਿਖੀ ਹੋਈ ਹੈ, ਇਹ ਉਸ ਨੂੰ ਅੰਗਰੇਜ਼ੀ ਵਿੱਚ ਦੱਸ ਰਹੇ ਹਨ...(....ਵਿਘਨ, ਸ਼ੋਰ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਹੋਰ ਇਥੇ ਸੰਸਕ੍ਰਿਤ ਵਿੱਚ ਬੋਲੀਏ ਜੀ? (....ਵਿਘਨ, ਸ਼ੋਰ)

**Mr. Speaker :** Please, silence. ਆਪਾਂ ਆਪਣਾ ਟਾਈਮ ਵੇਸਟ ਨਾ ਕਰੀਏ। ਮੋਫਰ ਜੀ ਨੂੰ ਬੋਲ ਲੈਣ ਦਿਉ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਬਿਲ ਤੇ ਬੋਲਣ ਦੀ ਤੁਸੀਂ ਪ੍ਰਵਾਨਗੀ ਦਿੱਤੀ ਹੈ।

ਮੈਂ ਸਮਝਦਾ ਹਾਂ ਕਿ ਚੰਗੀ ਗੱਲ ਹੈ ਜੇਕਰ ਇਨ੍ਹਾਂ ਦੀ ਸਾਢੇ ਨੌਂ ਸਾਲ ਬਾਅਦ ਕੋਈ ਚੰਗੀ ਨੀਅਤ ਬਣ ਗਈ ਹੈ ਕਿਉਂਕਿ ਪਹਿਲਾਂ ਇਨ੍ਹਾਂ ਨੇ ਐਨ.ਡੀ.ਪੀ.ਐਸ. ਐਕਟ ਤਹਿਤ ਲੋਕਾਂ ਤੇ ਬਹੁਤ ਜ਼ਿਆਦਾ ਝੂਠੇ ਮੁਕੱਦਮੇ ਬਣਵਾਏ ਹਨ। ਇਨ੍ਹਾਂ ਨੇ ਲੋਕ ਚੁੱਕ ਚੁੱਕ ਕੇ ਅੰਦਰ ਠੋਕ ਦਿੱਤੇ। ਕਿਸੇ ਦੇ ਖਿਲਾਫ਼ ਧਾਰਾ 452 ਲਗਾ ਦਿੱਤੀ, ਕਿਸੇ ਖਿਲਾਫ਼ ਧਾਰਾ 307 ਲਗਾ ਦਿੱਤੀ। ਜਿਹੜੇ ਵਿਚਾਰੇ ਸ਼ਰੀਫ ਵਿਅਕਤੀ ਹਨ, ਉਹ ਤਾਂ ਅੰਦਰ ਬੈਠੇ ਹਨ। ਉਨ੍ਹਾਂ ਦਾ ਗੁੱਡ ਕੰਡਕਟ ਕਿਵੇਂ ਬਣਾਓਗੇ? ਜੋ ਕੋਈ ਵੀ ਤੁਸੀਂ ਇਕ ਵਾਰੀ ਐਨ.ਡੀ.ਪੀ.ਐਸ. ਐਕਟ ਤਹਿਤ ਜੇਲ੍ਹ ਅੰਦਰ ਭੇਜ ਦਿੱਤਾ, how will he prove his good conduct over there? Have you made any clause in this? ਮੈਨੂੰ ਦੱਸਿਆ ਜਾਵੇ ਕਿ ਕਿਹੜਾ ਕਿਹੜਾ ਪ੍ਰੀਜ਼ਨਰ ਕਿਹੜੀ ਕਿਹੜੀ ਕਲਾਜ਼ ਥੱਲੇ ਕਵਰ ਹੋ ਰਿਹਾ ਹੈ?(ਵਿਘਨ....ਸ਼ੋਰ) ਤੁਸੀਂ ਮੈਨੂੰ ਜ਼ੀਰੋ ਆਵਰ ਵਿਚ ਟਾਈਮ ਦਿੱਤਾ ਹੈ। ਇਸੇ ਕਰਕੇ ਮੈਂ ਇੰਨੀ ਵੱਡੀ ਫਾਈਲ ਲੈ ਕੇ ਆਇਆ ਹਾਂ। ਨਵਾਂ ਸ਼ਹਿਰ ਵਿਚ ਪਿੰਡ ਔੜ ਹੈ। ਕੱਲ੍ਹ ਉਥੇ ਇਨ੍ਹਾਂ ਦਾ ਜਨਰਲ ਧਾਰੀਵਾਲ.... (ਵਿਘਨ....ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਵਿਰਸਾ ਸਿੰਘ ਵਲਟੋਹਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾ ਇਜਾਜ਼ਤ ਬੋਲ ਰਹੇ ਸਨ।)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** ** (ਵਿਘਨ...ਸ਼ੋਰ)

**ਸਰਦਾਰ ਵਿਰਸਾ ਸਿੰਘ ਵਲਟੋਹਾ:** ** **

**ਮਾਨਯੋਗ ਸਪੀਕਰ :** ਜੋ ਪਹਿਲਾਂ ਬੋਲਿਆ ਗਿਆ ਹੈ, ਉਹ ਵੀ ਰਿਕਾਰਡ ਨਾ ਕੀਤਾ ਜਾਵੇ। Nothing should be recorded. ਸਿਰਫ਼ ਤੇ ਸਿਰਫ਼ ਮੋਫਰ ਸਾਹਿਬ ਦੀ ਸਪੀਚ ਰਿਕਾਰਡ ਕੀਤੀ ਜਾਵੇ। ਮੋਫਰ ਸਾਹਿਬ, ਤੁਸੀਂ ਬਿਲ ਤੇ ਬੋਲੋ।

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ। ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਰੂਲਿੰਗ ਪਾਰਟੀ ਦੇ ਸਰਦਾਰ ਵਿਰਸਾ ਸਿੰਘ ਵਲਟੋਹਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ। )

**Mr. Speaker :** Nothing should be recorded.

---

** Not recorded as ordered by the Chair.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਤੁਸੀਂ ਦੇਖੋ ਕਿ ਇਨ੍ਹਾਂ ਦੇ ਐਡਵਾਈਜ਼ਰ ਜਨਰਲ ਧਾਰੀਵਾਲ ਕੱਲ੍ਹ ਇਕ ਜ਼ਮੀਨ ਤੇ ਕਬਜ਼ਾ ਕਰਵਾ ਰਹੇ ਸੀ। ਮੈਨੂੰ ਇੰਟਰਵੀਨ ਕਰਨ ਵਾਸਤੇ ਉਥੇ ਬੰਦੇ ਭੇਜਣੇ ਪਏ, ਨਹੀਂ ਤਾਂ ਉਥੇ ਕਤਲ ਹੋਣ ਲੱਗੇ ਸਨ। ਸੋ, ਇਹੋ ਜਿਹੇ ਕੰਮ ਹੋ ਰਹੇ ਹਨ। ਉਥੋਂ ਦੇ ਐਸ.ਐਸ.ਪੀ. ਜਾਂ ਡੀ.ਐਸ.ਪੀ. ਨੂੰ ਫੋਨ ਕਰੀਏ ਤਾਂ ਉਹ ਕਹਿੰਦੇ ਹਨ ਕਿ ਸਾਡੇ ਹੱਥ ਖੜ੍ਹੇ ਹਨ। Nobody is taking any interest. ਇਥੇ ਡਿਪਟੀ ਸੀ.ਐਮ. ਸਾਹਿਬ ਬੈਠੇ ਹਨ, ਇਹ ਇਹੋ ਜਿਹੀਆਂ ਗੱਲਾਂ ਨੂੰ ਕਿਉਂ ਨਹੀਂ ਰੋਕਦੇ? ਤੁਹਾਡੇ ਐਡਵਾਈਜ਼ਰ ਹੋਣ, ਉਹ ਜ਼ਮੀਨਾਂ ਤੇ ਕਬਜ਼ਾ ਕਰਵਾਉਣ ਤੇ ਫਿਰ ਤੁਸੀਂ ਗੁੱਡ ਕੰਡਕਟ ਦਾ ਬਿਲ ਲੈ ਕੇ ਆ ਰਹੇ ਹੋ। ਕੀ ਆਉਣ ਵਾਲੀਆਂ ਚੋਣਾਂ ਦੇ ਸੰਦਰਭ ਵਿੱਚ it is not a breach of your total law? ਤੁਸੀਂ ਕਿਸੇ ਕੈਦੀ ਨੂੰ ਮਰਜ਼ੀ ਨਾਲ ਬਾਹਰ ਲਿਆ ਸਕਦੇ ਹੋ। ਸਪੀਕਰ ਸਾਹਿਬ, ਤੁਸੀਂ ਅੱਜ ਇਹ ਬਿਲ ਪਾਸ ਕਰਵਾ ਦੇਵੋਗੇ, ਕੀ ਇਨ੍ਹਾਂ ਕੈਦੀਆਂ ਨੂੰ ਹੋਮ ਡਿਪਾਰਟਮੈਂਟ ਰਿਲੀਜ਼ ਕਰੇਗਾ, it will not go to any other authority? ਤੁਸੀਂ ਮੈਨੂੰ ਇਕ ਗੱਲ ਦੱਸੋ ਕਿ ਕੇਵਲ ਜੇਲ੍ਹ ਸੁਪਰਡੰਟ ਹੀ ਕੈਦੀਆਂ ਨੂੰ ਛੱਡ ਦਿਆ ਕਰਨਗੇ? ਐਪਲੀਕੇਸ਼ਨ ਜੇਲ੍ਹ ਸੁਪਰਡੰਟ ਕੋਲ ਜਾਵੇਗੀ ਜਾਂ ਹੋਮ ਡਿਪਾਰਟਮੈਂਟ ਕੋਲ ਜਾਵੇਗੀ?

**ਉਪ ਮੁੱਖ ਮੰਤਰੀ (ਬੈਠੇ-ਬੈਠੇ) :** ਹੋਮ ਡਿਪਾਰਟਮੈਂਟ ਦਾ ਇਸ ਨਾਲ ਕੋਈ ਤਾਅਲੁੱਕ ਨਹੀਂ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** (ਉਪ ਮੁੱਖ ਮੰਤਰੀ ਨੂੰ ਸੰਬੋਧਨ ਕਰਦੇ ਹੋਏ) ਜੇਕਰ ਹੋਮ ਡਿਪਾਰਟਮੈਂਟ ਦਾ ਇਸ ਨਾਲ ਕੋਈ ਤਾਅਲੁੱਕ ਨਹੀਂ ਹੈ ਤਾਂ ਕੀ ਜੇਲ੍ਹ ਅਧਿਕਾਰੀ ਆਪਣੇ ਪੱਧਰ ਤੇ ਹੀ ਛੱਡ ਦਿਆ ਕਰਨਗੇ? ਜੇਕਰ ਕਿਸੇ ਹੋਰ ਕੈਦੀ ਨੂੰ ਰਿਲੀਜ਼ ਕਰਨਾ ਹੋਵੇ ਤਾਂ ਫਿਰ ਮੈਟਰ ਹੋਮ ਡਿਪਾਰਟਮੈਂਟ ਕੋਲ ਜਾਂ ਡੀ.ਜੀ.ਪੀ. ਕੋਲ ਜਾਂ ਗਵਰਨਰ ਕੋਲ ਕਿਉਂ ਜਾਂਦਾ ਹੈ?

**ਮਾਨਯੋਗ ਸਪੀਕਰ :** ਮੋਫਰ ਜੀ, ਪਲੀਜ਼ ਚੇਅਰ ਨੂੰ ਅਡਰੈਸ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਇਹ ਬਿਲ ਵਿਦਡਰਾਅ ਕਰਵਾ ਦਿਓ, ਹਾਲੇ ਦੋ ਦਿਨ ਪਏ ਹਨ। ਕਿਤੇ ਕੋਈ ਗਲਤ ਕੰਮ ਨਾ ਹੋ ਜਾਵੇ। ਮੇਰੀ ਗੱਲ ਸੁਣ ਲਓ ਤੁਹਾਨੂੰ ਹੀ ਔਖਿਆਈ ਹੋਣੀ ਹੈ। ਤੁਹਾਡੇ ਵੱਲ ਜਿੰਨੇ ਵੀ ਸ਼ਰੀਫ ਐਮ.ਐਲ.ਏ. ਬੈਠੇ ਹਨ, ਉਹ ਤੁਹਾਡੇ ਹੀ ਗਲ਼ ਵਿਚ ਹੱਥ

ਪੈਣੇ ਹਨ। So, I totally go against this Bill. It should not be passed. ਜੋ ਪਰੋਸੀਜ਼ਰ ਪਹਿਲਾਂ ਚੱਲ ਰਿਹਾ ਹੈ, ਉਸੇ ਨੂੰ ਅਡਾਪਟ ਕਰਨਾ ਚਾਹੀਦਾ ਹੈ। ਧੰਨਵਾਦ ਜੀ।

**ਸਰਦਾਰ ਅਜਾਇਬ ਸਿੰਘ ਭੱਟੀ (ਭੁਚੋ ਮੰਡੀ, ਐਸ.ਸੀ.):** ਸਪੀਕਰ ਸਾਹਿਬ, ਚੰਗੇ ਆਚਰਣ ਵਾਲੇ ਕੈਦੀਆਂ ਦੀ ਰਿਹਾਈ ਵਾਸਤੇ ਇਹ ਬਿਲ ਲਿਆਂਦਾ ਹੈ। ਮੇਰੇ ਸਾਰੇ ਸਾਥੀ ਜਾਣਦੇ ਹਨ ਕਿ ਲੋਕ ਪੈਰੋਲ ਤੇ ਆ ਕੇ ਆਪਣੀਆਂ ਦੁਸ਼ਮਣੀਆਂ ਕੱਢਦੇ ਹਨ ਜਾਂ ਫਿਰੌਤੀਆਂ ਜਾਂ ਮਾੜੇ ਕੰਮ ਕਰਦੇ ਹਨ। ਬਠਿੰਡਾ ਸ਼ਹਿਰ ਵਿਚ, ਕਿਲੇ ਦੇ ਨਜ਼ਦੀਕ in the heart of city, 250 ਗਜ਼ ਜਗ੍ਹਾ ਪੰਜਾਬ ਸਰਕਾਰ ਦੀ ਮਲਕੀਅਤ ਹੈ ਅਤੇ ਉਥੇ ਪਟਵਾਰਖਾਨਾ ਚਲਦਾ ਹੈ। ਉਸ ਜਗ੍ਹਾ ਤੇ ਨਜਾਇਜ਼ ਕਬਜ਼ਾ ਕੀਤਾ ਗਿਆ ਹੈ। ਜਦੋਂ ਕਿਹਾ ਗਿਆ ਕਿ ਨਜਾਇਜ਼ ਕਬਜ਼ਾ ਹੋ ਰਿਹਾ ਹੈ ਤਾਂ ਪਟਵਾਰੀਆਂ ਨੇ ਡਿਪਟੀ ਕਮਿਸ਼ਨਰ ਤੱਕ ਪਹੁੰਚ ਕੀਤੀ ਕਿ ਸਾਡੇ ਪਟਵਾਰਖਾਨੇ ਤੇ ਨਜਾਇਜ਼ ਕਬਜ਼ਾ ਕਰਕੇ ਲੈਂਟਰ ਪਾਉਣ ਦੀ ਤਿਆਰੀ ਕੀਤੀ ਜਾ ਰਹੀ ਹੈ। ਉਨ੍ਹਾਂ ਨੂੰ ਐਜੀਟੇਸ਼ਨ ਕਰਨੀ ਪਈ ਪਰ ਡਿਪਟੀ ਕਮਿਸ਼ਨਰ, ਬਠਿੰਡਾ ਨੇ ਕੋਈ ਸੁਣਵਾਈ ਨਹੀਂ ਕੀਤੀ। ਅੱਜ ਤੱਕ ਉਹ ਸਰਕਾਰੀ ਜ਼ਮੀਨ ਜਿਹੜੀ ਕਰੋੜਾਂ ਰੁਪਏ ਦੀ ਹੈ, ਉਸ ਤੇ ਬੈਡ ਅਨਸਰਾਂ ਨੇ ਪੈਰੋਲ ਤੇ ਆ ਕੇ ਕਬਜ਼ੇ ਕੀਤੇ ਹਨ। ਇਸ ਬਿਲ ਨਾਲ ਅਜਿਹੇ ਅਨਸਰਾਂ ਨੂੰ ਬੜਾਵਾ ਦਿੱਤਾ ਜਾਏਗਾ। ਮੈਂ ਚਾਹੁੰਦਾ ਹਾਂ ਕਿ ਇਲੈਕਸ਼ਨ ਨੂੰ ਮੱਦੇਨਜ਼ਰ ਰੱਖ ਕੇ ਇਸ ਗੱਲ ਤੇ ਡੂੰਘਾਈ ਨਾਲ ਗੌਰ ਕੀਤਾ ਜਾਵੇ। ਬਿਹਤਰ ਹੋਵੇਗਾ ਜੇ ਹਾਲ ਦੀ ਘੜੀ ਇਸ ਬਿਲ ਨੂੰ ਅੱਗੇ ਤੋਰਨ ਤੋਂ ਰੋਕ ਲਿਆ ਜਾਵੇ ਕਿਉਂਕਿ ਇਹੀ ਲੋਕਾਂ ਅਤੇ ਸਮੁੱਚੇ ਪੰਜਾਬ ਦੇ ਹਿੱਤ ਵਿੱਚ ਹੋਵੇਗਾ। ਧੰਨਵਾਦ।

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ।)

**ਜੇਲ੍ਹਾਂ, ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੇਰੇ ਸਾਰੇ ਸਾਥੀਆਂ ਅਤੇ ਖਾਸ ਤੌਰ ਤੇ ਆਪੋਜ਼ੀਸ਼ਨ ਨੇ ਆਪਣੀਆਂ ਚਿੰਤਾਵਾਂ ਜ਼ਾਹਿਰ ਕੀਤੀਆਂ ਹਨ। ਬੜੀ ਵਿਆਖਿਆ ਵੀ ਕੀਤੀ ਹੈ ਪਰ ਮੈਂ ਸਮਝਦਾ ਹਾਂ ਕਿ ਮੇਰੇ ਸਾਥੀਆਂ ਨੇ ਬਿਲ ਦੇ ਮੰਤਵਾਂ ਨੂੰ ਪੜ੍ਹਿਆ ਨਹੀਂ ਹੈ। ਇੱਕ ਜੇਲ੍ਹ ਮੈਨੂਅਲ ਬਣਿਆ ਹੋਇਆ ਹੈ ਜਿਸ ਦੇ ਤਹਿਤ ਹਰ ਇੱਕ ਕੈਦੀ

[ ਜੇਲ੍ਹਾਂ, ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ ]

ਨੂੰ ਸਾਲ ਵਿੱਚ 12 ਹਫ਼ਤੇ ਦੀ ਪੈਰੋਲ ਤੇ ਜਾਣ ਦਾ ਅਧਿਕਾਰ ਹੈ। 6 ਮਹੀਨੇ ਬਾਅਦ 28 ਦਿਨ ਵਾਸਤੇ ਪੈਰੋਲ ਦਾ ਸਿਸਟਮ ਪਹਿਲਾਂ ਵੀ ਲਾਗੂ ਹੈ। ਇਸ ਵਿੱਚ ਕੋਈ ਤਬਦੀਲੀ ਨਹੀਂ ਹੈ। ਇਹ ਉਸ ਦਾ ਹੱਕ ਬਣਦਾ ਹੈ ਪਰ ਅਸੀਂ ਇਸ ਬਿਲ ਦੇ ਵਿੱਚ ਜੋ ਲੈ ਕੇ ਆਉਣਾ ਚਾਹੁੰਦੇ ਹਾਂ, ਜਿਵੇਂ ਮੇਰੇ ਵੀਰ ਸੇਖੜੀ ਜੀ ਨੇ ਵੀ ਬੜੀ ਅਹਿਮ ਗੱਲ ਕੀਤੀ ਹੈ ਕਿ ਤੁਸੀਂ ਖੇਤੀਬਾੜੀ ਵਾਲਿਆਂ ਨੂੰ ਜੋੜ ਲਿਆ ਹੈ, ਬਾਕੀਆਂ ਨੂੰ ਨਹੀਂ ਜੋੜਿਆ। ਸਪੀਕਰ ਸਾਹਿਬ, ਮੈਂ ਸੇਖੜੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਬਿਲ ਵਿੱਚ ਪਹਿਲੇ ਨੰਬਰ ਤੇ ਲਿਖਿਆ ਹੈ ਕਿ ਜੇਕਰ ਕੁਦਰਤੀ ਆਫ਼ਤ ਕਾਰਨ ਪਰਿਵਾਰ ਦੇ ਕਿਸੇ ਮੈਂਬਰ ਦੇ ਜੀਵਨ ਜਾਂ ਜਾਇਦਾਦ ਨੂੰ ਖਤਰਾ ਹੋਵੇ, ਇਸ ਵਿੱਚ ਸਾਰੇ ਹੀ ਕਵਰ ਹੋ ਜਾਂਦੇ ਹਨ। ਜੇ ਕੋਈ ਬੰਦਾ ਜੇਲ੍ਹ ਦੇ ਅੰਦਰ ਹੈ ਅਤੇ ਉਸ ਦੇ ਪਰਿਵਾਰ ਤੇ ਕੋਈ ਇਹੋ ਜਿਹੀ ਆਫ਼ਤ ਆਉਂਦੀ ਹੈ ਤਾਂ ਉਸ ਨੂੰ ਅਧਿਕਾਰ ਹੈ ਕਿ ਉਹ ਆਪਣੀ ਪੈਰੋਲ ਤੇ ਜਾਣ ਵਾਸਤੇ ਐਪਲੀਕੇਸ਼ਨ ਦੇ ਸਕਦਾ ਹੈ ਬਸ਼ਰਤੇ ਜਦੋਂ ਉਹ ਪਹਿਲਾਂ ਪੈਰੋਲ ਤੇ ਗਿਆ ਸੀ ਤਾਂ ਨਿਯਮਾਂ ਮੁਤਾਬਿਕ ਆਪਣੇ ਟਾਈਮ ਨੂੰ ਬਤੀਤ ਕਰਕੇ ਜੇਲ੍ਹ ਵਿੱਚ ਦੁਬਾਰਾ ਆ ਜਾਂਦਾ ਹੈ, ਕੋਈ ਮਾੜੀ ਦੁਰਘਟਨਾ ਨਹੀਂ ਕਰਦਾ, ਰੂਲਾਂ ਦੀ ਉਲੰਘਣਾ ਨਹੀਂ ਕਰਦਾ, ਉਸ ਨੂੰ ਅਸੀਂ ਚੰਗੇ ਆਚਰਣ ਵਾਲਾ ਮੰਨਦੇ ਹਾਂ ਕਿਉਂਕਿ ਉਹ ਆਪਣੀ ਕੈਦ ਨੂੰ ਠੀਕ ਤਰੀਕੇ ਨਾਲ ਕੱਟ ਰਿਹਾ ਹੈ। ਇਸੇ ਤਰ੍ਹਾਂ ਬਹੁਤ ਸਾਰੇ ਪਰਿਵਾਰਾਂ ਵਿੱਚ ਅਜਿਹਾ ਹੁੰਦਾ ਹੈ ਕਿ ਜੇਕਰ ਕਿਸੇ ਕੈਦੀ ਦੀ ਔਰਤ ਨੇ ਬੱਚੇ ਨੂੰ ਜਨਮ ਦੇਣਾ ਹੁੰਦਾ ਹੈ ਅਤੇ ਉਸ ਦੀ ਦੇਖਭਾਲ ਲਈ ਘਰ ਵਿੱਚ ਕੋਈ ਨਹੀਂ ਹੁੰਦਾ, ਉਸ ਕੰਡੀਸ਼ਨ ਵਿੱਚ ਘਰ ਵਾਲਾ ਐਪਲੀਕੇਸ਼ਨ ਦੇ ਕੇ ਪੈਰੋਲ ਤੇ ਛੁੱਟੀ ਲੈ ਸਕਦਾ ਹੈ।

ਅਸੀਂ ਦੋ-ਤਿੰਨ ਅਮੈਂਡਮੈਂਟਾਂ ਲਿਆਂਦੀਆਂ ਹਨ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਕਿਸ ਨੂੰ ਛੱਡਣਾ ਹੈ ਜਾਂ ਰਾਹਤ ਦੇਣੀ ਹੈ, ਇਹ ਗੱਲਾਂ ਸਾਡੇ ਅਧਿਕਾਰ ਖੇਤਰ ਵਿੱਚ ਨਹੀਂ ਹਨ। ਅਸੀਂ ਜੇਲ੍ਹ ਮੈਨੂਅਲ ਨੂੰ ਲੈ ਕੇ ਚੱਲੇ ਹਾਂ। ਚੰਗੇ ਆਚਰਣ ਦਾ ਮਤਲਬ ਕੈਦੀ, ਜਿਸ ਨੇ ਪਹਿਲਾਂ ਪੈਰੋਲ ਦੌਰਾਨ ਕੋਈ ਮਾੜਾ ਕੰਮ ਨਹੀਂ ਕੀਤਾ ਅਤੇ ਜੇਲ੍ਹ ਵਿੱਚ ਠੀਕ-ਠਾਕ ਜ਼ਿੰਦਗੀ ਬਸਰ ਕਰ ਰਿਹਾ ਹੈ। ਅਜਿਹਾ ਬੰਦਾ ਜਦੋਂ ਐਪਲੀਕੇਸ਼ਨ ਦਿੰਦਾ ਹੈ ਤਾਂ ਜੇਲ੍ਹ ਸੁਪਰਡੰਟ ਉਸ ਦੀ ਐਪਲੀਕੇਸ਼ਨ ਡੀ.ਸੀ. ਕੋਲ ਭੇਜਦਾ ਹੈ। ਬਕਾਇਦਾ ਉਸ ਦਾ ਬਾਂਡ ਭਰ ਕੇ ਮੈਟਰ ਫਿਰ ਸਾਡੇ ਕੋਲ ਆਉਂਦਾ ਹੈ, ਫਿਰ ਅਸੀਂ ਉਸ ਨੂੰ ਛੁੱਟੀ ਦਿੰਦੇ ਹਾਂ। ਇਸ ਵਿੱਚ ਕੋਈ ਵੱਡੀ ਗੱਲ ਨਹੀਂ ਹੈ। ਆਪਾਂ ਵੈਸੇ ਹੀ ਇਸ ਨੂੰ ਬੜਾ ਗੰਭੀਰ ਮਸਲਾ

ਸਮਝਦੇ ਹਾਂ ਕਿ ਪਤਾ ਨਹੀਂ ਕੀ ਹੋ ਜਾਣਾ ਹੈ? ਇਹ ਲੋਕਾਂ ਦੀ ਸੁਵਿਧਾ ਵਾਸਤੇ ਹੈ। ਕਈ ਪਰਿਵਾਰ ਇਸ ਤਰ੍ਹਾਂ ਦੇ ਵੀ ਹਨ ਜਿਨ੍ਹਾਂ ਦੇ ਪਿੱਛੇ ਕੋਈ ਨਹੀਂ ਹੈ, ਜਿਵੇਂ ਕੋਈ ਪਰਿਵਾਰਕ ਦੁਰਘਟਨਾ ਹੋ ਜਾਂਦੀ ਹੈ ਜਾਂ ਕਿਸੇ ਦੀ ਔਰਤ ਨੇ ਬੱਚੇ ਨੂੰ ਜਨਮ ਦੇਣਾ ਹੈ ਜਾਂ ਕਿਸੇ ਦੀ ਲੜਕੀ ਦੀ ਸ਼ਾਦੀ ਹੈ। ਇਹੋ ਜਿਹੀਆਂ 2-3 ਗੱਲਾਂ ਨੂੰ ਸਾਮ੍ਹਣੇ ਰੱਖ ਕੇ ਮੈਂ ਸਮਝਦਾ ਹਾਂ ਕਿ ਇਸ ਬਿਲ ਨੂੰ ਪਾਸ ਕਰਨਾ ਚਾਹੀਦਾ ਹੈ। ਇਹ ਚੰਗੇ ਆਚਰਣ ਵਾਲੇ ਕੈਦੀਆਂ ਦੇ ਹੱਕ ਵਿੱਚ ਹੈ। ਇਹ ਰਿਆਇਤ ਦੇਣ ਵਾਲਾ ਨਹੀਂ ਹੈ।

**ਸ਼੍ਰੀ ਸੁਨੀਲ ਜਾਖੜ (ਅਬੋਹਰ) :** ਸਪੀਕਰ ਸਾਹਿਬ, ਮੰਤਰੀ ਜੀ ਨੇ ਜੇਲ੍ਹ ਮੈਨੂਅਲ ਦੀ ਗੱਲ ਕੀਤੀ ਹੈ। ਮਾਨਯੋਗ ਮੰਤਰੀ ਸਾਹਿਬ, ਜਦੋਂ ਜੇਲ੍ਹ ਮੈਨੂਅਲ ਦੀ ਉਲੰਘਣਾ ਹੁੰਦੀ ਹੈ what happens then. ਇਸ ਦੇ ਨਾਲ ਰਿਲੇਟਿਡ ਇੱਕ ਕੁਐਸਚਨ ਹੋਰ ਹੈ। ਸਪੀਕਰ ਸਾਹਿਬ, ਪਹਿਲੀ ਗੱਲ, ਇੱਕ ਪਾਸੇ ਤਾਂ ਮਾਨਯੋਗ ਸੀ.ਐਮ ਸਾਹਿਬ, ਡਿਪਟੀ ਸੀ.ਐਮ ਸਾਹਿਬ ਅਤੇ ਮਜੀਠੀਆ ਸਾਹਿਬ ਨੇ ਐਡੀਸ਼ਨਲ ਸਕਿਓਰਿਟੀ ਮੰਗੀ ਹੈ ਕਿ ਪੰਜਾਬ ਦੇ ਹਾਲਾਤ ਠੀਕ ਨਹੀਂ ਹਨ। ਦੂਜੇ ਪਾਸੇ ਆਪਾਂ ਅਜਿਹੇ ਅਨਸਰਾਂ ਨੂੰ ਹੋਰ ਰਿਲੈਕਸੇਸ਼ਨ ਦੇ ਰਹੇ ਹਾਂ। ਸਪੀਕਰ ਸਾਹਿਬ, ਜੇਲ੍ਹ ਮੈਨੂਅਲ ਦੀ ਉਲੰਘਣਾ ਵਾਸਤੇ ਕੀ ਪ੍ਰੋਵੀਜ਼ਨ ਹੈ? who intervenes? When OSD to the Home Minister ਜੇਲ੍ਹ ਵਿੱਚ ਜਾਵੇ ਅਤੇ ਇੱਕ ਹੀਨੀਅਸ ਕਰਾਈਮ, ਜਿਸ ਵਿੱਚ ਦਲਿਤ ਭਾਈਚਾਰੇ ਦੇ ਇੱਕ ਬੱਚੇ ਨੂੰ ਟੋਟੇ-ਟੋਟੇ ਕਰਕੇ ਵੱਢਿਆ ਗਿਆ। Do you want me to name him? I can name him. I have recording. I can give you the proof. ਤੁਹਾਡੇ ਜੇਲਰ ਦੀ ਰਿਕਾਰਡਿੰਗ ਹੈ। ਫਾਜ਼ਿਲਕਾ ਜੇਲ੍ਹ ਵਿੱਚ ਸੀ.ਸੀ.ਟੀ.ਵੀ ਲੱਗੇ ਹੋਣਗੇ। OSD to the Home Minister ਅਤੇ ਉਸ ਇਲਾਕੇ ਦੇ ਹਲਕਾ ਇਨਚਾਰਜ, ਰੇਤੇ ਆਪਰੇਸ਼ਨ ਦੇ ਸੀ.ਈ.ਓ. ਉਥੇ ਮਿਲਣ ਗਏ । ਜਦੋਂ ਗੱਲ ਪਕੜੀ ਗਈ ਅਤੇ ਸੀ.ਸੀ.ਟੀ.ਵੀ. ਦੀ ਗੱਲ ਆਈ ਤਾਂ ਕਹਿੰਦੇ ਹਨ ਕਿ ਉਥੇ ਕਾਫੀ ਪੀਣ ਗਏ ਸਨ। ਕੀ ਫਾਜ਼ਿਲਕਾ ਜੇਲ੍ਹ ਵਿੱਚ ਸਟਾਰਬੱਕ ਦਾ ਕਾਫੀ ਹਾਊਸ ਹੈ? (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) Is it not a shame? ਕਿਹੜੇ ਗੁੱਡ ਕੰਡਕਟ ਦੀਆਂ ਗੱਲਾਂ ਕਰਦੇ ਹੋ? ਤੁਸੀਂ ਸਾਨੂੰ ਸਿਖਾ ਰਹੇ ਹੋ ਕਿ ਜੇਲ੍ਹ ਮੈਨੂਅਲ cannot be breached. It is sacrosanct. Have you taken action? ਦਲਿਤ ਕਮਿਸ਼ਨ ਦੇ ਮੈਂਬਰ ਬੈਠੇ ਹਨ, ਉਨ੍ਹਾਂ ਨੇ ਡੀ.ਜੀ.ਪੀ.

[ ਸ਼੍ਰੀ ਸੁਨੀਲ ਜਾਖੜ ]

ਸਾਹਿਬ ਨੂੰ ਕਾਲ ਕੀਤਾ। ਜਿਨ੍ਹਾਂ ਨੇ ਲਿਖ ਕੇ ਭੇਜ ਦਿੱਤਾ ਕਿ it is not under my purview, ਜੇਲ੍ਹ ਵਾਲੇ ਡੀ.ਜੀ.ਪੀ. ਇਥੇ ਬੈਠੇ ਹਨ, ਇਹ ਦੱਸਣਗੇ। I don't know whether he has replied to him. ਤੁਸੀਂ ਕਮਿਸ਼ਨ ਨੂੰ ਜਵਾਬ ਨਹੀਂ ਦਿੰਦੇ। ਉਨ੍ਹਾਂ ਅਨਸਰਾਂ ਨੂੰ ਬਾਹਰ ਭੇਜ ਰਹੇ ਹੋ, who is responsible? ਇਨ੍ਹਾਂ ਨੂੰ ਤਾਂ ਸਕਿਉਰਿਟੀ ਮਿਲ ਜਾਵੇਗੀ, ਸੈਂਟਰ ਦੇ ਦੇਵੇਗਾ ਕਿਉਂਕਿ ਇਨ੍ਹਾਂ ਦੀ ਆਪਣੀ ਭਾਈਵਾਲ ਸਰਕਾਰ ਹੈ ਪਰ ਆਮ ਬੰਦਿਆਂ ਨੂੰ ਕੌਣ ਸਕਿਉਰਿਟੀ ਦੇਵੇਗਾ? ਜਿਹੜੀ ਭੀਮ ਟਾਂਕ ਦੀ ਫੈਮਿਲੀ ਹੈ, ਉਸ ਨੂੰ ਕੌਣ ਬਚਾਏਗਾ? ਉਨ੍ਹਾਂ ਅਨਸਰਾਂ ਕੋਲ ਜਾ ਕੇ ਤਾਂ ਇਹ ਕਾਫੀ ਪੀ ਕੇ ਆਏ ਹਨ। ਸਪੀਕਰ ਸਾਹਿਬ, ਇਹ ਮੈਨੂੰ ਇਸ ਦਾ ਜਵਾਬ ਦੇਣ ਜੀ।

**ਜਸਟਿਸ ਨਿਰਮਲ ਸਿੰਘ (ਬੱਸੀ ਪਠਾਣਾਂ, ਐਸ.ਸੀ.) :** ਸਪੀਕਰ ਸਾਹਿਬ, ਜਾਖੜ ਸਾਹਿਬ ਜਿਹੜੀ ਗੱਲ ਕਰ ਰਹੇ ਹਨ, ਉਹ ਅੰਡਰ ਟ੍ਰਾਇਲ ਹੈ ਅਤੇ ਪੈਰੋਲ ਤੇ ਕਨਵਿਕਟ ਆਉਂਦੇ ਹਨ। ਤੁਸੀਂ ਜਾਣਦੇ ਹੋ। ਇਨ੍ਹਾਂ ਲੋਕਾਂ ਨੂੰ ਮਿਲਣ ਦਾ ਮੈਨੂੰ ਨਿੱਜੀ ਤਜ਼ਰਬਾ ਹੈ। ਬੜਾ ਲੰਬਾ ਸਮਾਂ ਮੈਂ ਮੰਥਲੀ ਇੰਸਪੈਕਸ਼ਨ ਕਰਦਾ ਰਿਹਾ ਹਾਂ ਅਤੇ ਤਿੰਨ ਮਹੀਨਿਆਂ ਬਾਅਦ ਵੀ ਇੰਸਪੈਕਸ਼ਨ ਕਰਦਾ ਰਿਹਾ ਹਾਂ। ਜਦੋਂ ਅਸੀਂ ਇੰਸਪੈਕਸ਼ਨ ਕਰਦੇ ਹਾਂ ਅਤੇ ਉਨ੍ਹਾਂ ਦੇ ਹਾਲਾਤ ਦੇਖਦੇ ਹਾਂ ਤਾਂ ਉਨ੍ਹਾਂ ਤੇ ਤਰਸ ਆਉਂਦਾ ਹੈ। ਮੰਤਰੀ ਸਾਹਿਬ ਵੱਲੋਂ ਇਸ ਬਿਲ ਦੀ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ, ਜੇਕਰ ਅਸੀਂ ਸਾਰੀਆਂ ਕਲਾਜ਼ਾਂ ਕਲਾਜ਼ਵਾਈਜ਼ ਪੜ੍ਹ ਲਈਏ ਤਾਂ ਮੈਨੂੰ ਨਹੀਂ ਲਗਦਾ ਕਿ ਆਪੋਜ਼ੀਸ਼ਨ ਵਾਲੇ ਭਰਾਵਾਂ ਨੂੰ ਇਸ ਤੇ ਕੋਈ ਆਬਜੈਕਸ਼ਨ ਹੋਣਾ ਚਾਹੀਦਾ ਹੈ। ਜੇਕਰ ਕੁਦਰਤੀ ਆਫ਼ਤ ਆ ਜਾਵੇ, ਭੂਚਾਲ ਆ ਜਾਵੇ, ਹੜ੍ਹ ਆ ਜਾਵੇ ਜਾਂ ਉਸ ਦੇ ਆਪਣੇ ਪਰਿਵਾਰ ਦੇ ਕਿਸੇ ਮੈਂਬਰ ਦੀ ਲਾਈਫ਼ ਖ਼ਤਰੇ ਵਿੱਚ ਪੈ ਜਾਵੇ ਜਾਂ ਕੋਈ ਹੋਰ ਆਫ਼ਤ ਆ ਜਾਵੇ ਤਾਂ ਜਿਹੜਾ ਕਨਵਿਕਟ ਹੈ, ਕੀ ਉਸ ਨੂੰ ਇੰਨਾ ਵੀ ਹੱਕ ਨਹੀਂ ਕਿ ਉਹ ਆਪਣੀ ਪ੍ਰਾਪਰਟੀ ਜਾਂ ਆਪਣੇ ਫੈਮਿਲੀ ਮੈਂਬਰ ਦੀ ਪ੍ਰਾਪਰਟੀ ਦਾ ਬਚਾਅ ਕਰ ਸਕੇ?

**Shri Sunil Jakhar :** Speaker Sahib, the Idea is that then they should improve the living conditions in jail. ਫਿਰ ਤਾਂ ਜੇਲ੍ਹ ਨੂੰ ਸੁਧਾਰੋ। ਮੰਤਰੀ ਜੀ ਕਹਿ ਰਹੇ ਹਨ ਕਿ Jail Manual is sacrosanct. ਉਹ ਇਹ ਵੀ ਦੱਸ ਰਹੇ ਹਨ ਕਿ ਖੁਦ ਹੋਮ ਮਨਿਸਟਰ ਸਾਹਿਬ ਦੇ ਓ.ਐਸ.ਡੀ. ਨੇ

ਜੇਲ੍ਹ ਮੈਨੂਅਲ ਦੇ ਚੀਥੜੇ-ਚੀਥੜੇ ਕਰ ਦਿੱਤੇ ਤੇ ਤੁਸੀਂ ਕੋਈ ਐਕਸ਼ਨ ਨਹੀਂ ਲਿਆ। ਨਾ ਕਿਸੇ ਡੀ.ਐਸ.ਪੀ. ਤੇ ਜਾਂ ਜਿਹੜਾ ਉਥੇ ਇੰਚਾਰਜ ਹੈ, ਉਸ ਤੇ ਕੋਈ ਐਕਸ਼ਨ ਲਿਆ ਗਿਆ ਹੈ?

**ਜਸਟਿਸ ਨਿਰਮਲ ਸਿੰਘ :** ਜਾਖੜ ਸਾਹਿਬ, ਜੇਕਰ ਕੋਈ ਕਨਵਿਕਟ ਜੇਲ੍ਹ ਮੈਨੂਅਲ ਦੀ ਉਲੰਘਣਾ ਕਰਦਾ ਹੈ ਤਾਂ ਉਸ ਨੂੰ ਸਜ਼ਾ ਵੀ ਮਿਲਦੀ ਹੈ। ਜਦੋਂ ਉਨ੍ਹਾਂ ਨੂੰ ਪੈਰੋਲ ਤੇ ਭੇਜਦੇ ਹਾਂ ਤਾਂ ਇਹ ਰਿਕਾਰਡ ਵੀ ਦੇਖਿਆ ਜਾਂਦਾ ਹੈ। ਡੀ.ਸੀ. ਅਤੇ ਪੁਲਿਸ ਵਾਲਿਆਂ ਤੋਂ ਰਿਪੋਰਟ ਮੰਗਵਾਈ ਜਾਂਦੀ ਹੈ then he is allowed to go on Parole.(....ਵਿਘਨ, ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਜੱਜ ਸਾਹਿਬ, ਮੈਂ ਤਾਂ ਪੁੱਛਿਆ ਹੈ ਕਿ ਕੀ ਫਾਜ਼ਿਲਕਾ ਜੇਲ੍ਹ ਵਿੱਚ ਸਟਾਰਬੱਕ ਦਾ ਕਾਫ਼ੀ ਹਾਊਸ ਖੁੱਲ੍ਹ ਗਿਆ ਹੈ?(....ਵਿਘਨ, ਸ਼ੋਰ) ਬੜੀ ਛੇਤੀ ਹੀ ਲੋਕਾਂ ਨੂੰ ਜੇਲ੍ਹ ਵਿੱਚ ਚਾਹ ਪੀਣ ਜਾਣਾ ਪਿਆ ਕਰੇਗਾ।(....ਵਿਘਨ, ਸ਼ੋਰ)

**ਜਸਟਿਸ ਨਿਰਮਲ ਸਿੰਘ :** ਇਹ ਅਮੈਂਡਮੈਂਟ ਹਿਊਮੈਨਟੇਰੀਅਨ ਗਰਾਊਂਡ ਤੇ ਲਿਆਂਦੀ ਗਈ ਹੈ ਨਾ ਕਿ ਪੁਲੀਟੀਕਲ ਗਰਾਊਂਡ ਤੇ।

**Shri Sunil Jakhar :** It is totally political.

**ਮਾਨਯੋਗ ਸਪੀਕਰ :** ਧੰਨਵਾਦ। ਠੰਡਲ ਸਾਹਿਬ, ਤੁਸੀਂ ਬੋਲੋ।

**ਜੇਲ੍ਹਾਂ, ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ :** ਮਾਨਯੋਗ ਮੈਂਬਰ ਸਾਹਿਬ ਨੇ......

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਇੰਨੀ ਵੱਡੀ ਗੱਲ ਕਹੀ ਹੈ, ਹੋਮ ਮਨਿਸਟਰ ਸਾਹਿਬ ਇਹ ਤਾਂ ਕਹਿ ਦੇਣ ਕਿ ਮੈਂ ਝੂਠ ਬੋਲ ਰਿਹਾ ਹਾਂ।(....ਵਿਘਨ, ਸ਼ੋਰ) It is your standard reply ਕਿ ਸੁਨੀਲ ਨੂੰ ਕਿਸੇ ਗੱਲ ਦਾ ਪਤਾ ਨਹੀਂ, he talks without facts. ਇੱਕ ਵਾਰੀ ਖੜ੍ਹੇ ਹੋ ਕੇ ਕਹਿ ਤਾਂ ਦਿਉ, ਮੈਨੂੰ ਠੰਢ ਪੈ ਜਾਵੇਗੀ। Please oblige me.

**ਜੇਲ੍ਹਾਂ, ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ :** ਜੇਕਰ ਮੇਰੀ ਗੱਲ ਤੋਂ ਸੈਟਿਸਫਾਈ ਨਾ ਹੋਏ ਤਾਂ ਪੁੱਛ ਲੈਣਾ।

**ਸ਼੍ਰੀ ਸੁਨੀਲ ਜਾਖੜ :** ਤੁਸੀਂ ਸੀ.ਸੀ.ਟੀ.ਵੀ. ਦੀ ਕਾਪੀ ਤਾਂ ਮੰਗਵਾ ਲਉ।

**ਜੇਲ੍ਹਾਂ, ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ :** ਮੈਂ ਜਵਾਬ

[ ਜੇਲ੍ਹਾਂ, ਸੈਰ ਸਪਾਟਾ ਅਤੇ ਸਭਿਆਚਰਕ ਮਾਮਲੇ ਮੰਤਰੀ ]

ਦੇ ਦਿੰਦਾ ਹਾਂ। ਜਾਖੜ ਸਾਹਿਬ ਸਾਡੇ ਬੜੇ ਸੀਨੀਅਰ ਮੈਂਬਰ ਹਨ। ਇਨ੍ਹਾਂ ਨੇ ਆਪਣਾ ਪੱਖ ਰੱਖਿਆ ਪਰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਵੇਂ ਜੱਜ ਸਾਹਿਬ ਨੇ ਕਲੈਰੀਫਿਕੇਸ਼ਨ ਦਿੱਤੀ ਹੈ, ਇਹ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ, ਇਹ ਨਵੀਂ ਗੱਲ ਨਹੀਂ ਹੈ, ਆਲਰੇਡੀ ਪੈਰੋਲ ਦਾ ਸਿਸਟਮ ਚੱਲ ਰਿਹਾ ਹੈ। ਇਸ ਵਿੱਚ ਪਤਾ ਨਹੀਂ ਹੁੰਦਾ ਕਿ ਕਿਸ ਨੂੰ ਛੱਡ ਦੇਣਾ ਹੈ ਜਾਂ ਕਿਸ ਨੂੰ ਨਹੀਂ ਛੱਡਣਾ ਪਰ ਪੈਰੋਲ ਹਰ ਕੈਦੀ ਦਾ ਹੱਕ ਹੈ। ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ, ਹੁਣ ਜਿਹੜਾ ਬੰਦਾ ਅੰਡਰ ਟ੍ਰਾਇਲ ਹੈ, ਉਸ ਨੂੰ ਪੈਰੋਲ ਤੇ ਨਹੀਂ ਭੇਜਿਆ ਜਾਂਦਾ, ਉਹ ਜ਼ਮਾਨਤ ਹੋਣ ਤੇ ਹੀ ਬਾਹਰ ਜਾਵੇਗਾ। ਜੇ ਕੈਦੀ ਹੋਵੇ ਤਾਂ ਛੇ ਮਹੀਨੇ ਬਾਅਦ ਉਸ ਦੀ ਵਾਰੀ ਆਉਂਦੀ ਹੈ, ਫਿਰ ਉਹ ਪੈਰੋਲ ਵਾਸਤੇ ਅਪਲਾਈ ਕਰਦਾ ਹੈ। ਇਸ ਕਰਕੇ ਜੇ ਕੋਈ ਮੁਲਾਕਾਤੀ ਜੇਲ੍ਹ ਵਿੱਚ ਕਿਸੇ ਨੂੰ ਮਿਲਣਾ ਚਾਹੁੰਦਾ ਹੈ ਤਾਂ ਮੁਲਾਕਾਤ ਦਾ ਵੀ ਜੇਲ੍ਹ ਵਿੱਚ ਇੱਕ ਸਿਸਟਮ ਬਣਿਆ ਹੋਇਆ ਹੈ। ਮੇਰੇ ਵੀ ਕਈ ਜਾਣਕਾਰ ਜਾਂਦੇ ਹਨ ਤਾਂ ਉਹ ਵੀ ਇਹੀ ਚਾਹੁੰਦੇ ਹਨ ਕਿ ਸੁਪਰਡੰਟ ਦੇ ਕਮਰੇ ਵਿੱਚ ਬਿਠਾ ਕੇ ਉਨ੍ਹਾਂ ਨੂੰ ਚਾਹ ਵੀ ਪਿਲਾਈ ਜਾਵੇ ਤੇ ਮੁਲਾਕਾਤ ਵੀ ਕਰਵਾਈ ਜਾਵੇ। ਮੈਂ ਇਹੋ ਜਿਹੇ ਬਹੁਤ ਸਾਰੇ ਮੈਂਬਰਾਂ ਦੇ ਨਾਂ ਨਹੀਂ ਲੈਣਾ ਚਾਹੁੰਦਾ। ਆਪਾਂ ਸਾਰੇ ਜੇਲ੍ਹ ਨੂੰ ਸੁਧਾਰ ਘਰ ਵੀ ਕਹਿੰਦੇ ਹਾਂ। ਜੇ ਕਿਸੇ ਨੇ ਕੋਈ ਕ੍ਰਾਈਮ ਕਰ ਦਿੱਤਾ ਹੋਵੇ ਜਾਂ ਫਿਰ ਅਣਜਾਣਪੁਣੇ ਵਿੱਚ ਹੋ ਗਿਆ ਹੋਵੇ ਤਾਂ ਇਸ ਵਿੱਚ ਮੇਰਾ ਮਹਿਕਮਾ ਤਾਂ ਕੁਝ ਨਹੀਂ ਕਰਦਾ। ਸਾਡਾ ਕੰਮ ਤਾਂ ਸਿਰਫ਼ ਬੰਦਿਆਂ ਨੂੰ ਸੰਭਾਲਣ ਦਾ ਹੈ। ਅਸੀਂ ਉਨ੍ਹਾਂ ਨੂੰ ਸੰਭਾਲਣਾ ਵੀ ਹੈ, ਖਾਣਾ ਵੀ ਦੇਣਾ ਹੈ, ਉਨ੍ਹਾਂ ਦੀ ਬਿਮਾਰੀ ਦਾ ਵੀ ਧਿਆਨ ਰੱਖਣਾ ਹੈ।

ਅਸੀਂ ਜੋ ਕੁਝ ਵੀ ਕਰਦੇ ਹਾਂ, ਅੰਡਰ ਰੂਲਜ਼ ਹੀ ਕਰਦੇ ਹਾਂ। ਇਹ ਬਿਲ ਉਨ੍ਹਾਂ ਨੂੰ ਥੋੜ੍ਹੀ ਜਿਹੀ ਰਾਹਤ ਦੇ ਸਕਦਾ ਹੈ, ਜਿਵੇਂ ਕਿਸੇ ਦੇ ਪਰਿਵਾਰ ਵਿੱਚ ਕੋਈ ਐਮਰਜੈਂਸੀ ਆ ਜਾਂਦੀ ਹੈ ਤਾਂ ਉਸ ਨੂੰ ਇਹ ਹੱਕ ਹੈ ਕਿ ਉਹ ਪੈਰੋਲ ਵਾਸਤੇ ਅਪਲਾਈ ਕਰ ਸਕਦਾ ਹੈ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਬਿਲ ਨੂੰ ਪਾਸ ਕਰਨਾ ਚਾਹੀਦਾ ਹੈ। ਅਸੀਂ ਵੀ ਜੇਲ੍ਹਾਂ ਕੱਟੀਆਂ ਹਨ, ਸਾਨੂੰ ਪ੍ਰੈਕਟੀਕਲੀ ਪਤਾ ਹੈ ਕਿ ਉੱਥੇ ਕੀ-ਕੀ ਹੁੰਦਾ ਹੈ ਤੇ ਲੋਕ ਕਿੰਨੇ ਲਾਚਾਰ ਤੇ ਬੇਬੱਸ ਹੁੰਦੇ ਹਨ। ਸੋ, ਮੇਰੀ ਇਹ ਬੇਨਤੀ ਹੈ ਕਿ ਇਹ ਛੋਟੀ ਜਿਹੀ ਅਮੈਂਡਮੈਂਟ ਹੈ ਤੇ ਇਸ ਨੂੰ ਪਾਸ ਕਰਨਾ ਚਾਹੀਦਾ ਹੈ।

**ਸ਼੍ਰੀ ਸੁਨੀਲ ਜਾਖੜ :** ** **

---

** Not recorded as ordered by the Chair.

**Mr. Speaker :** Nothing should be recorded.

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਚੰਗੇ ਆਚਰਣ ਵਾਲੇ ਕੈਦੀ (ਅਸਥਾਈ ਰਿਹਾਈ) ਸੋਧਨਾ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਕਲਾਜ਼ 1 ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਜੇਲ੍ਹਾਂ, ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ (ਸਰਦਾਰ ਸੋਹਣ ਸਿੰਘ ਠੰਡਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਚੰਗੇ ਆਚਰਣ ਵਾਲੇ ਕੈਦੀ (ਅਸਥਾਈ ਰਿਹਾਈ) ਸੋਧਨਾ ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਚੰਗੇ ਆਚਰਣ ਵਾਲੇ ਕੈਦੀ (ਅਸਥਾਈ ਰਿਹਾਈ) ਸੋਧਨਾ ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਚੰਗੇ ਆਚਰਣ ਵਾਲੇ ਕੈਦੀ (ਅਸਥਾਈ ਰਿਹਾਈ) ਸੋਧਨਾ ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 2. THE PUNJAB AGRICULTURAL PRODUCE MARKETS (SECOND AMENDMENT) BILL, 2016

**ਮਾਨਯੋਗ ਸਪੀਕਰ :** ਜਥੇਦਾਰ ਤੋਤਾ ਸਿੰਘ ਜੀ ਬਿਲ ਪੇਸ਼ ਕਰਨ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ):** ਸ਼੍ਰੀਮਾਨ ਜੀ, ਮੈਂ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਕਲਾਜ਼ 1ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

> ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

> ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

> ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 3. THE PEPSU TOWNSHIPS DEVELOPMENT BOARD (AMENDMENT) BILL, 2016

**ਮਾਨਯੋਗ ਸਪੀਕਰ :** ਸਰਦਾਰ ਬਿਕਰਮ ਸਿੰਘ ਮਜੀਠੀਆ ਜੀ ਬਿਲ ਪੇਸ਼ ਕਰਨ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸ਼੍ਰੀਮਾਨ ਜੀ, ਮੈਂ ਪੈਪਸੂ ਟਾਊਨਸ਼ਿਪਸ ਵਿਕਾਸ ਬੋਰਡ (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

> ਕਿ ਪੈਪਸੂ ਟਾਊਨਸ਼ਿਪਸ ਵਿਕਾਸ ਬੋਰਡ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੈਪਸੂ ਟਾਊਨਸ਼ਿਪਸ ਵਿਕਾਸ ਬੋਰਡ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੈਪਸੂ ਟਾਊਨਸ਼ਿਪਸ ਵਿਕਾਸ ਬੋਰਡ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 6**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 6 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 6 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੈਪਸੂ ਟਾਊਨਸ਼ਿਪਸ ਵਿਕਾਸ ਬੋਰਡ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੈਪਸੂ ਟਾਊਨਸ਼ਿਪਸ ਵਿਕਾਸ ਬੋਰਡ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੈਪਸੂ ਟਾਊਨਸ਼ਿਪਸ ਵਿਕਾਸ ਬੋਰਡ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## DISCUSSION AND VOTING ON NO-CONFIDENCE MOTION

**ਮਾਨਯੋਗ ਸਪੀਕਰ :** ਅਵਿਸ਼ਵਾਸ ਪ੍ਰਸਤਾਵ ਤੇ ਬਹਿਸ ਅਤੇ ਵੋਟਿੰਗ। ਸਰਦਾਰ ਚਰਨਜੀਤ ਸਿੰਘ ਚੰਨੀ, ਵਿਰੋਧੀ ਧਿਰ ਦੇ ਨੇਤਾ ਆਪਣਾ ਮਤਾ ਪੇਸ਼ ਕਰਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ –

> ਕਿ ਇਹ ਸਦਨ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਦੇ ਮੌਜੂਦਾ ਮੰਤਰੀ ਮੰਡਲ ਵਿੱਚ ਅਵਿਸ਼ਵਾਸ ਪ੍ਰਗਟ ਕਰਦਾ ਹੈ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

> ਕਿ ਇਹ ਸਦਨ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਦੇ ਮੌਜੂਦਾ ਮੰਤਰੀ ਮੰਡਲ ਵਿੱਚ ਅਵਿਸ਼ਵਾਸ ਪ੍ਰਗਟ ਕਰਦਾ ਹੈ।

ਬਹਿਸ। ਹਾਂ ਜੀ, ਚੰਨੀ ਸਾਹਿਬ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਸਾਨੂੰ ਟਾਈਮ ਬਾਰੇ ਦੱਸ ਦਿੰਦੇ ਕਿ ਕਿਸ ਤਰ੍ਹਾਂ ਅਤੇ ਕਿੰਨਾ ਦਿੱਤਾ ਗਿਆ ਹੈ?

**ਮਾਨਯੋਗ ਸਪੀਕਰ :** ਦੋ ਘੰਟੇ ਚੱਲੇਗਾ।

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਸਪੀਕਰ ਸਾਹਿਬ, ਮੈਂ ਇੱਕ ਗੱਲ ਕਲੈਰੀਫਾਈ ਕਰਨੀ ਹੈ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ।

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਨੋ-ਕਾਂਫੀਡੈਂਸ ਮੋਸ਼ਨ ਲਿਆਂਦਾ ਹੈ। ਇਸ ਤੇ ਡਿਬੇਟ ਹੋਏਗੀ, ਬਹੁਤ ਅੱਛੀ ਗੱਲ ਹੈ ਪਰ ਸਾਡੀ ਬੇਨਤੀ ਹੈ ਕਿ ਡਿਬੇਟ ਦੇ ਵਿੱਚ ਜਿਹੜੇ ਪੁਆਇੰਟਸ ਦੱਸੇ ਜਾਣੇ ਹਨ, ਮੁੱਖ ਮੰਤਰੀ ਸਾਹਿਬ ਨੇ ਸਭ ਤੋਂ ਐਂਡ ਵਿੱਚ ਉਸ ਤੇ ਰਿਪਲਾਈ ਦੇਣਾ ਹੈ। ਸੋ, ਇੰਨੀ ਮਰਿਆਦਾ ਜ਼ਰੂਰ ਰੱਖਣੀ ਚਾਹੀਦੀ ਹੈ ਕਿ ਇਹ ਆਪਣੀ ਗੱਲ ਜ਼ਰੂਰ ਕਰਨ ਲੇਕਿਨ ਇਸ ਗੱਲ ਨੂੰ ਪਹਿਲਾਂ ਜ਼ਰੂਰ

[ ਸਿੱਖਿਆ ਮੰਤਰੀ ]

ਐਸ਼ਿਓਰ ਕਰ ਦੇਣ ਕਿ ਜਦੋਂ ਅਖੀਰ ਤੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਬੋਲਣਾ ਹੈ ਤਾਂ ਉਨ੍ਹਾਂ ਦੀ ਗੱਲ ਸਾਰੇ ਆਪੋਜ਼ੀਸ਼ਨ ਵਾਲੇ ਅਰਾਮ ਨਾਲ ਸੁਣ ਕੇ ਜਾਣਗੇ। ਡਿਬੇਟ ਹੋਣੀ ਚਾਹੀਦੀ ਹੈ, ਅਸੀਂ ਉਸ ਦੇ ਹੱਕ ਵਿੱਚ ਹਾਂ ਪਰ ਮੁੱਖ ਮੰਤਰੀ ਸਾਹਿਬ ਦੀ ਗੱਲ ਇਹ ਜ਼ਰੂਰ ਸੁਣਨ। ਇਹ ਨਾ ਹੋਵੇ ਕਿ ਆਪਣੀ ਗੱਲ ਕਹਿ ਕੇ ਫਿਰ ਵਾਕ-ਆਊਟ ਕਰ ਜਾਣ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ ......

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ।)

**ਮਾਨਯੋਗ ਸਪੀਕਰ :** ਇੱਕ ਮਿੰਟ, ਚੰਨੀ ਜੀ। ਮੈਂ ਆਪਣੇ ਬੈਂਸ ਭਰਾਵਾਂ ਨੂੰ ਇੱਕ ਵਾਰ ਫਿਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੀ ਇਨ੍ਹਾਂ ਨਾਲ ਕੋਈ ਜਾਤੀ ਜਾਂ ਹੋਰ ਦੁਸ਼ਮਣੀ ਨਹੀਂ ਹੈ.....(ਵਿਘਨ, ਸ਼ੋਰ) ਮੇਰੀ ਬੇਨਤੀ ਸੁਣ ਲਵੋ। ਹੁਣ ਜਿਹੜੀ ਮੈਂ ਬੇਨਤੀ ਕਰਨ ਲੱਗਿਆ ਹਾਂ ਉਹ ਤੁਹਾਡੇ ਹਿਤ ਵਿੱਚ ਕਰਨ ਲੱਗਿਆ ਹਾਂ। ਮੇਰੀ ਇਨ੍ਹਾਂ ਨਾਲ ਕੋਈ ਐਸੀ ਗੱਲ ਨਹੀਂ ਹੈ। ਜੋ ਹੋ ਰਿਹਾ ਹੈ, according to procedure ਹੋ ਰਿਹਾ ਹੈ, ਮੈਂ ਰੂਲਜ਼ ਵੀ ਪੜ੍ਹ ਦਿੰਦਾ ਹਾਂ। ਜਿਹੜੇ ਰੂਲਜ਼ ਦੇ ਮੁਤਾਬਿਕ.....(ਵਿਘਨ, ਸ਼ੋਰ).... ਮੈਂ ਜੋ ਹੁਣ ਕਹਿਣ ਲੱਗਿਆ ਹਾਂ, ਉਹ ਸੁਣ ਲਵੋ....(ਵਿਘਨ, ਸ਼ੋਰ)... ਤੁਸੀਂ ਗੱਲ ਨਹੀਂ ਸਮਝੇ...(ਵਿਘਨ, ਸ਼ੋਰ)... ਮੇਰੀ ਗੱਲ ਸੁਣ ਤਾਂ ਲਵੋ ਕਿ ਮੈਂ ਕੀ ਕਹਿਣਾ ਚਾਹੁੰਦਾ ਹਾਂ...(ਵਿਘਨ, ਸ਼ੋਰ)... ਮੈਂ ਤੁਹਾਡੇ ਭਲੇ ਲਈ ਕਹਿਣਾ ਚਾਹੁੰਦਾ ਹਾਂ, ਕੋਈ ਗਲਤ ਗੱਲ ਨਹੀਂ ਕਹਿਣ ਲੱਗਿਆ। According to rules 15 ਦਿਨ ਦਾ ਨੋਟਿਸ ਦੇਣਾ ਬਹੁਤ ਜ਼ਰੂਰੀ ਹੈ। ...(ਵਿਘਨ, ਸ਼ੋਰ)... ਸਰਦਾਰ ਸਿਮਰਜੀਤ ਸਿੰਘ ਜੀ ਬੈਂਸ, ਐਮ.ਐਲ.ਏ. ਦਾ ਜੋ ਮਤਾ ਆਇਆ ਹੈ, ਉਸ ਦਾ ਵਿਸ਼ਾ ਹੈ – "ਰਾਜਸਥਾਨ ਨੂੰ 1965 ਤੋਂ ਜਾ ਰਹੇ ਨਹਿਰੀ ਪਾਣੀ ਦੀ ਕੀਮਤ ਵਸੂਲਣ ਲਈ ਰਾਜਸਥਾਨ ਸਰਕਾਰ ਨੂੰ ਬਿੱਲ ਭੇਜਣ ਬਾਰੇ ਗੈਰ ਸਰਕਾਰੀ ਮਤਾ। ਅਤਿਅੰਤ ਜ਼ਰੂਰੀ।" ਸੈਸ਼ਨ ਵਿੱਚ ਲਿਆਉਣ ਸਬੰਧੀ ਇਹ ਇਨ੍ਹਾਂ ਦਾ ਟੌਪਿਕ ਹੈ। ਜੋ ਇਨ੍ਹਾਂ ਨੂੰ ਜਵਾਬ ਭੇਜਿਆ ਹੈ, ਉਹ ਹੈ – ਉਪਰੋਕਤ ਵਿਸ਼ੇ ਸਬੰਧੀ ਮੈਨੂੰ ਮਿਤੀ 8.9.2016 ਨੂੰ ਆਪ ਜੀ ਵੱਲੋਂ ਪ੍ਰਾਪਤ ਗੈਰ-ਸਰਕਾਰੀ ਮਤੇ ਦੇ ਹਵਾਲੇ ਵਿੱਚ ਸੂਚਿਤ ਕਰਨ ਦੀ ਹਦਾਇਤ ਹੋਈ ਹੈ ਕਿ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ

ਸੰਚਾਲਣ ਨਿਯਮਾਵਲੀ ਦੇ ਨਿਯਮ 147 ਅਨੁਸਾਰ ਮੈਂਬਰ ਜੋ ਮਤਾ ਪੇਸ਼ ਕਰਨਾ ਚਾਹੇ, ਉਹ ਆਪਣੇ ਇਸ ਇਰਾਦੇ ਬਾਰੇ ਘੱਟੋ ਘੱਟ ਪੂਰੇ 15 ਦਿਨ ਦਾ ਨੋਟਿਸ ਦੇਵੇਗਾ ਅਤੇ ਨੋਟਿਸ ਦੇ ਨਾਲ ਉਸ ਮਤੇ ਦੀ ਇਬਾਰਤ ਜੋ ਉਹ ਪੇਸ਼ ਕਰਨੀ ਚਾਹੁੰਦਾ ਹੈ, ਭੇਜੇਗਾ। ਇਥੇ ਇਹ ਵੀ ਦੱਸਣਾ ਜ਼ਰੂਰੀ ਹੈ ਕਿ 14ਵੀਂ ਵਿਧਾਨ ਸਭਾ ਦੇ 13ਵੇਂ ਸਮਾਗਮ ਦੌਰਾਨ ਗੈਰ ਸਰਕਾਰੀ ਮਤਿਆਂ ਤੇ ਬਹਿਸ ਕਰਨ ਸਬੰਧੀ ਕੰਮ ਕਰਨ ਵਾਲਾ ਦਿਨ ਵੀ ਨਹੀਂ ਹੈ ਕਿਉਂਕਿ.....(ਵਿਘਨ, ਸ਼ੋਰ)....ਹੁਣ ਮੇਰੀ ਗੱਲ ਪੂਰੀ ਤਾਂ ਸੁਣ ਲਵੋ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਵੈੱਲ ਆਫ਼ ਦਿ ਹਾਊਸ ਵਿਚੋਂ ਬੋਲਦੇ ਹੋਏ):** ਮੈਂ ਇੱਕ ਮਹੀਨਾ ਪਹਿਲਾਂ ਪੋਸਟ ਕੀਤਾ ਸੀ ਤੇ ਇਸ ਦੀ ਏ.ਡੀ. (acknowledgement) ਮੇਰੇ ਕੋਲ ਹੈ।

**ਮਾਨਯੋਗ ਸਪੀਕਰ :** ਮੇਰੀ ਗੱਲ ਪੂਰੀ ਤਾਂ ਸੁਣ ਲਵੋ ਭਰਾ, ਫਿਰ ਤੁਸੀਂ ਜੋ ਮਰਜ਼ੀ ਕਹਿ ਲੈਣਾ। 13ਵੇਂ ਸਮਾਗਮ ਦੌਰਾਨ ਗੈਰ ਸਰਕਾਰੀ ਮਤਿਆਂ ਤੇ ਬਹਿਸ ਕਰਨ ਸਬੰਧੀ ਕੰਮ ਕਰਨ ਵਾਲਾ ਦਿਨ ਵੀ ਨਹੀਂ ਹੈ ਕਿਉਂਕਿ ਜੋ ਮਤਾ ਅਸੀਂ ਲਿਆਉਂਦੇ ਹਾਂ ਉਹ ਵੀਰਵਾਰ ਨੂੰ ਆਉਂਦਾ ਹੈ। ਇਹ ਜਿਹੜਾ ਮਤਾ ਦਿੱਤਾ ਹੈ ਉਸ ਵਿੱਚ ਦਿਨ ਵੀਰਵਾਰ ਨਹੀਂ ਆਉਂਦਾ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਵੈੱਲ ਆਫ਼ ਦਿ ਹਾਊਸ ਵਿਚੋਂ ):** ** **

**ਮਾਨਯੋਗ ਸਪੀਕਰ :** ਮੈਨੂੰ ਪਹਿਲਾਂ ਪੂਰਾ ਕਰ ਲੈਣ ਦਿਉ। ਇਸ ਲਈ ਇਸ ਗੈਰ ਸਰਕਾਰੀ ਮਤੇ ਨੂੰ ਅਸਵੀਕਾਰ ਕਰ ਦਿੱਤਾ ਗਿਆ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਤੁਸੀਂ ਕਹਿਣਾ ਹੈ...

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਕੀ ਤੁਸੀਂ ਦਿਲ ਤੋਂ (ਆਪਣੀ ਛਾਤੀ ਤੇ ਹੱਥ ਰੱਖਦੇ ਹੋਏ) ਬੋਲਦੇ ਹੋ?

**ਮਾਨਯੋਗ ਸਪੀਕਰ :** ਮੈਂ ਇਸ ਕੁਰਸੀ ਤੋਂ ਬੋਲ ਰਿਹਾ ਹਾਂ। ਮੈਂ ਬਤੌਰ ਸਪੀਕਰ ਬੋਲ ਰਿਹਾ ਹਾਂ। ਨੋ-ਕਾਂਫੀਡੈਂਸ ਮੋਸ਼ਨ ਆ ਗਿਆ ਹੈ, ਇਸ ਕਰਕੇ ਤੁਸੀਂ ਜੋ ਕਹਿਣਾ ਹੈ ਜਾਂ ਤੁਸੀਂ ਕੋਈ ਗੱਲ ਕਹਿਣੀ ਹੈ ਤਾਂ ਕਹਿ ਲੈਣਾ। ਹਾਂ ਜੀ, ਚੰਨੀ ਸਾਹਿਬ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ** **

** Not recorded as ordered by the Chair.

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਨੋ-ਕਾਂਫੀਡੈਂਸ ਮੋਸ਼ਨ ਤੇ ਤੁਸੀਂ ਕਹਿ ਲੈਣਾ। ਬਾਕੀ ਜੋ ਕੁਝ ਵੀ ਤੁਸੀਂ ਕਹਿ ਰਹੇ ਹੋ, ਇਹ ਰਿਕਾਰਡ ਤੇ ਨਹੀਂ ਆਉਣਾ। Nothing should be recorded. ਮੈਂ ਤੁਹਾਡੇ ਹੱਕ ਦੀ ਗੱਲ ਕਰਦਾ ਹਾਂ। ਹਾਂ ਜੀ, ਚੰਨੀ ਜੀ, ਤੁਸੀਂ ਬੋਲੋ। ਇਸ ਮੋਸ਼ਨ ਤੇ ਬੋਲਣ ਲਈ ਟਾਈਮ ਇਸ ਪ੍ਰਕਾਰ ਹੈ - ਸ਼੍ਰੋਮਣੀ ਅਕਾਲੀ ਦਲ - 1:03 ਘੰਟਾ, ਭਾਰਤੀ ਜਨਤਾ ਪਾਰਟੀ - 12 ਮਿੰਟ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ - 43 ਮਿੰਟ, ਇੰਡੀਪੈਂਡੈਂਟਸ - 03 ਮਿੰਟ, ਇਸ ਕਰਕੇ (ਅਜ਼ਾਦ ਮੈਂਬਰ ਸਰਦਾਰ ਸਿਮਰਜੀਤ ਸਿੰਘ ਬੈਂਸ ਅਤੇ ਸਰਦਾਰ ਬਲਵਿੰਦਰ ਸਿੰਘ ਬੈਂਸ ਨੂੰ ਸੰਬੋਧਨ ਕਰਦੇ ਹੋਏ) now you go to your seats. Please go to your seats. ਮੈਂ ਬਹੁਤ ਵੇਖ ਲਿਆ, ਤੁਸੀਂ ਬਹੁਤ ਕੁਝ ਬੋਲ ਲਿਆ ਹੈ। Please go to your seats. Please go to your seats now.

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਨਹੀਂ ਜਾਣਾ ਜਿੰਨੀ ਦੇਰ ਤੱਕ ਮਤਾ ਨਹੀਂ ਲੈ ਕੇ ਆਉਂਦੇ। ** **

**ਮਾਨਯੋਗ ਸਪੀਕਰ:** ਅਜਿਹਾ ਨਹੀਂ ਹੋ ਸਕਦਾ। ਹੁਣ ਤੁਸੀਂ ਆਪਣੀਆਂ ਸੀਟਾਂ ਤੇ ਜਾਉ। ਮੈਂ ਇੰਨੀ ਵਾਰ ਕਹਿ ਦਿੱਤਾ, ਹੁਣ ਤੁਹਾਨੂੰ ਜਾਣਾ ਚਾਹੀਦਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ** **

**Mr. Speaker :** According to rules ਨਹੀਂ ਬਣਦਾ, ਜੇ ਬਣਦਾ ਹੋਵੇ ਤਾਂ ਮੈਨੂੰ ਕੋਈ ਇਤਰਾਜ਼ ਨਹੀਂ ਹੈ। ਹੁਣ ਆਪਣੀ ਸੀਟ ਤੇ ਜਾਓ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਨਹੀਂ ਜਾਣਾ। ** **

**ਮਾਨਯੋਗ ਸਪੀਕਰ:** ਨਹੀਂ ਬੇਟਾ, ਇਸ ਤਰ੍ਹਾਂ ਨਹੀਂ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ:** ਨਹੀਂ। ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਆਪਣੀਆਂ ਸੀਟਾਂ ਤੇ ਚਲੇ ਜਾਉ। ਮੈਂ ਤੁਹਾਨੂੰ ਦੋਹਾਂ ਨੂੰ ਬੇਨਤੀ ਕਰਦਾ ਹਾਂ ਕਿ according to rules ਅਜਿਹਾ ਨਹੀਂ ਹੋ ਸਕਦਾ। (....ਵਿਘਨ, ਸ਼ੋਰ) Everything should be expunged whatever he has said. ਤੁਸੀਂ ਵੀ ਜ਼ਿੰਮੇਵਾਰ ਹੋ, ਹੁਣ

---

** Not recorded as ordered by the Chair.

ਤੁਹਾਨੂੰ ਆਪਣੀਆਂ ਸੀਟਾਂ ਤੇ ਚਲੇ ਜਾਣਾ ਚਾਹੀਦਾ ਹੈ। ਕੋਈ ਹੋਰ ਗੱਲ ਨਹੀਂ ਕਰਨੀ। ਮੈਂ ਤੁਹਾਨੂੰ ਵੈਸੇ ਵੀ ਬੇਨਤੀ ਕਰਦਾ ਹਾਂ ਕਿ ਤੁਹਾਨੂੰ ਆਪਣੀਆਂ ਸੀਟਾਂ ਤੇ ਜਾਣਾ ਚਾਹੀਦਾ ਹੈ। ਇੰਨਾ ਕੁਝ ਹੋ ਗਿਆ, ਤੁਹਾਡਾ ਨੋਟਿਸ ਹੋ ਗਿਆ, ਹੁਣ ਤੁਹਾਨੂੰ ਜਾਣਾ ਚਾਹੀਦਾ ਹੈ। ਅੱਗੇ ਹੁਣ ਤੁਹਾਡੀ ਮਰਜ਼ੀ ਹੈ। ਹਾਂ ਜੀ, ਚੰਨੀ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.):** ਸਪੀਕਰ ਸਾਹਿਬ, ਤੁਸੀਂ ਸਾਨੂੰ ਸਿਰਫ਼ 40 ਮਿੰਟ ਬੋਲਣ ਨੂੰ ਦਿੱਤੇ ਹਨ।

**ਮਾਨਯੋਗ ਸਪੀਕਰ :** ਅਜਿਹੀ ਕੋਈ ਗੱਲ ਨਹੀਂ ਹੈ। ਲੋੜ ਪਈ ਤਾਂ ਅੱਗੇ ਵੇਖ ਲਵਾਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਅੱਗੇ ਕੀ ਵੇਖੋਗੇ, ਪਹਿਲਾਂ ਪਿੱਛੇ ਹੀ ਵੇਖ ਲਵੋ, ਪਹਿਲਾਂ ਗੱਲ ਕਲੀਅਰ ਕਰ ਲਓ ਜੀ। ਮੈਂ 40 ਮਿੰਟ ਵਿੱਚ ਕੀ ਗੱਲ ਕਰਾਂਗਾ ਤੇ ਮੇਰੀ ਪਾਰਟੀ ਦੇ ਮੈਂਬਰ ਇੰਨੇ ਸਮੇਂ ਵਿੱਚ ਕਿਸ ਤਰ੍ਹਾਂ ਬੋਲਣਗੇ? ਸਪੀਕਰ ਸਾਹਿਬ, ਆਪੋਜ਼ੀਸ਼ਨ ਨੂੰ ਦੋ ਘੰਟੇ ਦੇ ਦਿਉ, ਰੂਲਿੰਗ ਪਾਰਟੀ ਵਾਲੇ ਜਿੰਨਾ ਮਰਜ਼ੀ ਸਮਾਂ ਬੋਲਣ, ਸਾਨੂੰ ਕੋਈ ਇਤਰਾਜ਼ ਨਹੀਂ ।

**ਮਾਨਯੋਗ ਸਪੀਕਰ:** ਜੇਕਰ ਲੋੜ ਪਈ ਤਾਂ ਹਾਊਸ ਐਕਸਟੈਂਡ ਕਰ ਲਵਾਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਨਹੀਂ ਜੀ, ਜੇ ਲੋੜ ਪਈ ਵਾਲੀ ਕੀ ਗੱਲ ਹੋਈ? ਅਸੀਂ ਟਾਈਮ ਆਪਣੇ ਬੰਦਿਆਂ ਵਿੱਚ ਵੰਡਣਾ ਹੈ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ...

**ਮਾਨਯੋਗ ਸਪੀਕਰ :** ਤੁਸੀਂ ਆਪਣੇ ਮੈਂਬਰਾਂ ਦੀ ਲਿਸਟ ਭੇਜ ਦਿਉ, ਵੇਖ ਲਵਾਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** 40 ਮਿੰਟ ਵਿਚ ਤਾਂ ਕੁਝ ਵੀ ਨਹੀਂ ਬੋਲ ਸਕਦੇ।

**ਮਾਨਯੋਗ ਸਪੀਕਰ:** ਤੁਸੀਂ ਆਪਣੀ ਲਿਸਟ ਤਾਂ ਭੇਜੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਾਡੇ ਕੋਲ 10 ਬੰਦਿਆਂ ਦੀ ਲਿਸਟ ਹੈ, ਚਾਰ ਚਾਰ ਮਿੰਟ ਵਿਚ ਕਿਸ ਤਰ੍ਹਾਂ ਬੋਲਣਗੇ।

**ਮਾਨਯੋਗ ਸਪੀਕਰ :** ਤੁਸੀਂ ਲਿਸਟ ਦਿਓ, ਮੈਂ ਆਪੇ ਐਡਜਸਟ ਕਰ ਲਵਾਂਗਾ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ...

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਜੇ ਤਾਂ ਬੋਲਣ ਲਈ 40 ਮਿੰਟ ਹੀ ਦੇਣੇ ਹਨ ਫਿਰ ਤਾਂ ਮੈਂ ਰਹਿਣ ਦਿੰਦਾ ਹਾਂ। ਇੰਨੇ ਸਮੇਂ ਵਿੱਚ ਸਾਡੀ ਆਪੋਜ਼ੀਸ਼ਨ ਵਿਧਾਨ ਸਭਾ ਵਿੱਚ ਆਪਣੀ ਗੱਲ ਹੀ ਨਹੀਂ ਰੱਖ ਸਕਦੀ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਇੱਕ ਮਿੰਟ ਮੈਨੂੰ ਵੀ ਦਿਉ ਜੀ।

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਕੋਲ ਕਹਿਣ ਨੂੰ ਕੁਝ ਨਹੀਂ। ਜੇ ਕਹਿਣ ਨੂੰ ਕੁਝ ਹੁੰਦਾ ਤਾਂ ਅੱਜ ਇਨ੍ਹਾਂ ਦੀ ਇਹ ਹਾਲਤ ਨਹੀਂ ਹੋਣੀ ਸੀ। ਇਹ ਤਾਂ ਬੜਾ ਡਰਾਵਾ ਦੇਣ ਵਾਸਤੇ ਅੱਜ ਨੋ-ਕਾਂਫੀਡੈਂਸ ਮੋਸ਼ਨ ਲੈ ਕੇ ਆਏ ਸੀ ਪਰ ਇਨ੍ਹਾਂ ਦੀ ਹਾਲਤ ਦੇਖ ਲਓ ਕਿ ਇਨੀਸ਼ੀਏਟ ਕਰਨ ਵਾਸਤੇ ਅਤੇ ਇਸ ਇਸ਼ੂ ਉਤੇ ਕਹਿਣ ਵਾਸਤੇ ਇਨ੍ਹਾਂ ਕੋਲ ਕੁਝ ਨਹੀਂ ਹੈ। ਇਹ ਮੋਸ਼ਨ ਵਾਪਸ ਲੈ ਲੈਣ, ਸਾਨੂੰ ਕੋਈ ਇਤਰਾਜ਼ ਨਹੀਂ ਹੈ ਕਿਉਂਕਿ ਇਨ੍ਹਾਂ ਕੋਲ ਕਹਿਣ ਨੂੰ ਕੁਝ ਨਹੀਂ ਹੈ। ਕੋਈ ਇਸ਼ੂ ਹੋਵੇ ਜਾਂ ਕੋਈ ਤਕਲੀਫ਼ ਹੋਵੇ ਪਰ ਕਹਿਣ ਵਾਸਤੇ ਇਨ੍ਹਾਂ ਕੋਲ ਕੋਈ ਗੱਲ ਨਹੀਂ ਹੈ। ਇਹ ਆਪਣਾ ਮੋਸ਼ਨ ਵਾਪਸ ਲੈ ਲੈਣ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਬੀ.ਏ.ਸੀ. ਦੀ ਮੀਟਿੰਗ ਵਿੱਚ ਮੈਂ ਤੁਹਾਨੂੰ ਪੁੱਛਿਆ ਸੀ ਕਿ ਕਿੰਨਾ ਟਾਈਮ ਅਲਾਟ ਕਰਨਾ ਹੈ, 4 ਘੰਟੇ, 5 ਘੰਟੇ ਜਾਂ 3 ਘੰਟੇ। ਤੁਸੀਂ ਕਿਹਾ ਸੀ ਕਿ ਬਿਲਕੁਲ ਖੁੱਲ੍ਹਾ ਟਾਈਮ ਹੋਵੇਗਾ ਪਰ ਅੱਜ ਤੁਸੀਂ 40 ਮਿੰਟ ਤੇ ਰਿਸਟ੍ਰਿਕਟ ਕਰ ਦਿੱਤਾ। ਬਿਜ਼ਨਸ ਐਡਵਾਈਜ਼ਰੀ ਕਮੇਟੀ ਵਿੱਚ ਆਪਾਂ ਇਸ ਗੱਲ ਤੇ ਫੈਸਲਾ ਕੀਤਾ ਸੀ ਕਿ ਖੁੱਲ੍ਹਾ ਟਾਈਮ ਹੋਵੇਗਾ।

**ਮਾਨਯੋਗ ਸਪੀਕਰ :** ਮੈਂ ਤੁਹਾਨੂੰ ਕਿਹਾ ਹੈ ਕਿ ਟਾਈਮ ਐਕਸਟੈਂਡ ਕਰ ਲਵਾਂਗੇ।

**ਸ਼੍ਰੀ ਬ੍ਰਹਮ ਮਹਿੰਦਰਾ :** ਪਰ ਤੁਸੀਂ ਤਾਂ 40 ਮਿੰਟ ਤੇ ਰਿਸਟ੍ਰਿਕਟ ਕਰ ਦਿੱਤਾ।

**ਮਾਨਯੋਗ ਸਪੀਕਰ :** ਮੈਂ ਤੁਹਾਨੂੰ ਕਿਹਾ ਹੈ ਕਿ ਟਾਈਮ ਐਕਸਟੈਂਡ ਕਰ ਲਵਾਂਗੇ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਡਿਬੇਟ ਲਈ ਟਾਈਮ ਫਿਕਸ ਕਰ ਦਿਓ।

**ਮਾਨਯੋਗ ਸਪੀਕਰ :** ਤੁਸੀਂ ਮੇਰੀ ਗੱਲ ਤਾਂ ਸੁਣਦੇ ਨਹੀਂ। ਮੈਂ ਕਿਹਾ ਹੈ

ਕਿ ਟਾਈਮ ਐਕਸਟੈਂਡ ਕਰ ਲਵਾਂਗੇ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਟਾਈਮ ਫਿਕਸ ਕਰ ਲਓ। ਅੱਧਾ ਰੂਲਿੰਗ ਪਾਰਟੀ ਨੂੰ ਦੇ ਦਿਓ ਅਤੇ ਅੱਧਾ ਸਾਨੂੰ ਦੇ ਦਿਓ।

**ਮਾਨਯੋਗ ਸਪੀਕਰ :** ਬ੍ਰਹਮ ਮਹਿੰਦਰਾ ਜੀ, ਐਸ.ਏ.ਡੀ. ਕੋਲ 1:03 ਘੰਟਾ, ਬੀ.ਜੇ.ਪੀ. ਕੋਲ 12 ਮਿੰਟ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਕੋਲ 42 ਮਿੰਟ ਅਤੇ ਇੰਡੀਪੈਂਡੈਂਟਸ ਕੋਲ 03 ਮਿੰਟ ਦਾ ਸਮਾਂ ਹੈ। ਬਾਕੀ ਟਾਈਮ ਬਾਅਦ ਵਿੱਚ ਐਕਸਟੈਂਡ ਕਰ ਲਵਾਂਗੇ, ਤੁਸੀਂ ਬੋਲਣਾ ਤਾਂ ਸ਼ੁਰੂ ਕਰੋ।(....ਵਿਘਨ, ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਫੇਰ ਤੁਸੀਂ ਸੀ.ਐਮ. ਸਾਹਿਬ ਨੂੰ ਹੀ ਬੁਲਾ ਲਓ ਕਿਉਂਕਿ ਇਨ੍ਹਾਂ ਨੂੰ ਵੀ ਗਿਲਾ ਰਹਿੰਦਾ ਹੈ ਕਿ ਅਸੀਂ ਇਨ੍ਹਾਂ ਨੂੰ ਸੁਣਦੇ ਨਹੀਂ। ਇਨ੍ਹਾਂ ਨੂੰ ਬੋਲਣ ਦਿਓ।(....ਵਿਘਨ, ਸ਼ੋਰ) ਫੇਰ ਤਾਂ ਇਹ ਮੋਸ਼ਨ ਲਿਆਉਣ ਦੀ ਲੋੜ ਹੀ ਨਹੀਂ ਸੀ। ** **

**ਮਾਨਯੋਗ ਸਪੀਕਰ :** ਤੁਸੀਂ ਕਿੰਨਾ ਟਾਈਮ ਲੈਣਾ ਚਾਹੁੰਦੇ ਹੋ?

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਜਿੰਨਾ ਚਿਰ ਸਾਡੇ ਮੈਂਬਰ ਬੋਲਣਾ ਚਾਹੁੰਦੇ ਹਨ, ਉਹ ਬੋਲਣਗੇ। ਇਕ ਇਨ੍ਹਾਂ ਦਾ ਮੈਂਬਰ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਬੋਲ ਲਵੇ ਅਤੇ ਫੇਰ ਇਕ ਸਾਡਾ ਬੋਲ ਲਵੇ। ਇਹ ਜਿੰਨਾ ਮਰਜ਼ੀ ਬੋਲ ਲੈਣ, ਅਸੀਂ ਸੁਣਨ ਨੂੰ ਤਿਆਰ ਹਾਂ। ਅਸੀਂ ਰਾਤ ਰਹਿਣ ਨੂੰ ਤਿਆਰ ਹਾਂ ਕਿਉਂਕਿ ਪੰਜਾਬ ਦੀ ਗੱਲ ਹੈ। 40 ਮਿੰਟ ਕੀ ਹੁੰਦੇ ਹਨ? 40 ਮਿੰਟ ਤਾਂ ਇਕੱਲਾ ਮੈਂ ਬੋਲ ਲੈਣਾ ਹੈ।

**ਮਾਨਯੋਗ ਸਪੀਕਰ :** ਤੁਸੀਂ ਸ਼ੁਰੂ ਤਾਂ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਨਹੀਂ, ਸਪੀਕਰ ਸਾਹਿਬ। ਸਾਡੇ ਬੰਦੇ ਬੋਲਣਾ ਚਾਹੁੰਦੇ ਹਨ। ਇਕੱਲੇ ਸੀ.ਐਮ. ਸਾਹਿਬ ਹੀ ਬੋਲ ਲੈਣ, ਅਸੀਂ ਇਨ੍ਹਾਂ ਨੂੰ ਹੀ ਸੁਣ ਕੇ ਆਪਣੇ ਘਰ ਚਲੇ ਜਾਂਦੇ ਹਾਂ।

**ਮਾਨਯੋਗ ਸਪੀਕਰ :** ਨਹੀਂ ਜੀ, ਅਜਿਹੀ ਕੋਈ ਗੱਲ ਨਹੀਂ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਦੱਸੋ, 40 ਮਿੰਟਾਂ ਵਿੱਚ ਮੈਂ ਕੀ ਬੋਲਾਂ? ਪੰਜਾਬ ਡੁੱਬਿਆ ਪਿਆ ਹੈ। ** ** ਤੁਸੀਂ ਮੈਨੂੰ ਕਹਿ ਰਹੇ ਹੋ ਕਿ ਮੈਂ 40

** Not recorded as ordered by the Chair.

[ ਸਰਦਾਰ ਚਰਨਜੀਤ ਸਿੰਘ ਚੰਨੀ ]

ਮਿੰਟਾਂ ਵਿੱਚ ਗੱਲ ਖ਼ਤਮ ਕਰ ਦੇਵਾਂ ਜਦਕਿ ਪੂਰੀ ਆਪੋਜ਼ੀਸ਼ਨ ਆਪਣੀ ਗੱਲ ਕਹਿਣ ਨੂੰ ਬੈਠੀ ਹੈ। ਬੈਂਸ ਭਰਾਵਾਂ ਨੂੰ ਤੁਸੀਂ ਸਿਰਫ਼ ਤਿੰਨ ਮਿੰਟ ਦੇ ਰਹੇ ਹੋ। ਤਿੰਨ ਮਿੰਟਾਂ ਵਿੱਚ ਤਾਂ ਅਗਲਾ ਖੜ੍ਹਾ ਹੀ ਨਹੀਂ ਹੋ ਸਕਦਾ। ** ** ਹੱਦ ਹੋ ਗਈ? (ਆਪੋਜ਼ੀਸ਼ਨ ਬੈਂਚਿਜ਼ ਤੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਤੁਸੀਂ ਹੀ ਮੈਨੂੰ ਦੱਸ ਦਿਓ ਕਿ ਇਹ ਕਿਹੜਾ ਤਰੀਕਾ ਹੈ?

**Mr. Speaker :** Please do not use these type of words. ਤੁਸੀਂ ਆਪਣਾ ਟਾਈਮ ਆਪ ਖਰਾਬ ਕਰ ਰਹੇ ਹੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ 40 ਮਿੰਟ ਦੇ ਟਾਈਮ ਨੂੰ ਕੀ ਕਰਾਂ? ਮੈਂ ਟਾਈਮ ਹੀ ਤਾਂ ਲਵਾਂਗਾ ਜੇ ਟਾਈਮ ਐਕਸਟੈਂਡ ਹੋਵੇਗਾ।(...ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਠੀਕ ਹੈ ਜੀ। ਤਿੰਨ ਘੰਟੇ ਦਾ ਸਮਾਂ ਦਿੱਤਾ ਜਾਂਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚਾਰ ਘੰਟੇ ਦਾ ਸਮਾਂ ਕਰ ਦਿਓ, ਅਸੀਂ ਤਿਆਰ ਹਾਂ। ਦੋ ਘੰਟੇ ਰੂਲਿੰਗ ਪਾਰਟੀ ਨੂੰ ਦੇ ਦਿਓ ਅਤੇ ਦੋ ਘੰਟੇ ਸਾਨੂੰ ਦੇ ਦਿਓ।

**ਮਾਨਯੋਗ ਸਪੀਕਰ :** ਤਿੰਨ ਘੰਟੇ ਦਾ ਸਮਾਂ ਠੀਕ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਾਨੂੰ ਤਿੰਨ ਘੰਟੇ ਦੇ ਦਿਓ ਅਤੇ ਉਨ੍ਹਾਂ ਨੂੰ ਜਿੰਨਾ ਮਰਜ਼ੀ ਦੇ ਦੇਣਾ। ਸਾਨੂੰ ਕੋਈ ਇਤਰਾਜ਼ ਨਹੀਂ ਹੈ।

**Mr Speaker :** According to party ਜਿਹੜਾ ਤੁਹਾਡਾ ਟਾਈਮ ਬਣਦਾ ਹੈ, ਉਹ ਦੇ ਰਿਹਾ ਹਾਂ।

**ਪੇਂਡੂ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਇਧਰੋਂ ਲੀਡਰ ਆਫ਼ ਦਿ ਹਾਊਸ ਬੋਲ ਲਵੇ ਅਤੇ ਆਪੋਜ਼ੀਸ਼ਨ ਵੱਲੋਂ ਲੀਡਰ ਆਫ਼ ਦਿ ਆਪੋਜ਼ੀਸ਼ਨ ਬੋਲ ਲਵੇ। ਗੱਲ ਮੁਕਾਈਏ ਇਹ ਦੋਵੇਂ ਜਿੰਨਾ ਮਰਜ਼ੀ ਬੋਲ ਲੈਣ।

**ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਤੁਹਾਨੂੰ ਸਾਡੇ ਬੰਦਿਆਂ ਤੋਂ ਡਰ ਲਗਦਾ ਹੈ। ਪੰਜਾਬ ਦੀ ਗੱਲ ਕਰਨੀ ਹੈ, ਕੀ ਅਸੀਂ ਕੋਈ ਆਪਣੀ ਗੱਲ ਕਰਨੀ ਹੈ?(....ਵਿਘਨ, ਸ਼ੋਰ)

---

** Not recorded as ordered by the Chair.

**ਮਾਨਯੋਗ ਸਪੀਕਰ :** ਤਿੰਨ ਘੰਟੇ ਦਾ ਟਾਈਮ ਠੀਕ ਹੈ ਅਤੇ ਜਦੋਂ ਲੋੜ ਹੋਵੇਗੀ ਤਾਂ ਟਾਈਮ ਐਕਸਟੈਂਡ ਕੀਤਾ ਜਾ ਸਕਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਾਨੂੰ ਲੋੜ ਹੈ ਜੀ।

**ਮਾਨਯੋਗ ਸਪੀਕਰ :** ਡੇਢ ਘੰਟਾ ਆਪੋਜ਼ੀਸ਼ਨ ਪਾਰਟੀ ਦਾ ਅਤੇ ਡੇਢ ਘੰਟਾ ਰੂਲਿੰਗ ਪਾਰਟੀ ਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਸਾਨੂੰ ਦੋ ਘੰਟੇ ਦਾ ਸਮਾਂ ਦੇ ਦਿਉ।(....ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਇਵੇਂ ਨਾ ਕਰੋ।

**ਪੇਂਡੂ ਵਿਕਾਸ ਤੇ ਪੰਚਾਇਤਾਂ ਮੰਤਰੀ :** ਸਪੀਕਰ ਸਾਹਿਬ, ਤੁਸੀਂ ਕਿਸੇ ਪ੍ਰੈਸ਼ਰ ਥੱਲੇ ਆ ਕੇ ਕੁਝ ਨਾ ਕਰਨਾ। ਜੋ ਫੈਸਲਾ ਤੁਸੀਂ ਦੇ ਦਿੱਤਾ, ਉਹ ਦੇ ਦਿੱਤਾ। ਫਿਰ ਇਹ ਆਖਣਗੇ ਕਿ ਚਾਰ ਘੰਟੇ ਦਿਉ, ਫਿਰ ਕਹਿਣਗੇ ਕਿ ਛੇ ਘੰਟੇ ਦਿਉ। ਹੁਣ ਆਪਾਂ ਪ੍ਰੈਸ਼ਰ ਥੱਲੇ ਤਾਂ ਕੋਈ ਕੰਮ ਨਹੀਂ ਕਰਨਾ। ਜੋ ਆਪਣੇ ਰੂਲਜ਼ ਹਨ, ਜੋ ਸਿਸਟਮ ਹੈ, ਆਪਾਂ ਉਸ ਦੇ ਮੁਤਾਬਕ ਕੰਮ ਕਰੀਏ ਜੀ। ਇਹ ਤਾਂ ਸਾਰਾ ਕੁਝ ਦਬਾਅ ਥੱਲੇ ਕਰਵਾਉਣਾ ਚਾਹੁੰਦੇ ਹਨ। ਚੰਨੀ ਸਾਹਿਬ ਚੁਣੇ ਹੋਏ ਲੀਡਰ ਹਨ, ਇਹ ਘੰਟਾ ਬੋਲ ਲੈਣ। ਉਸ ਤੋਂ ਬਾਅਦ ਸੀ.ਐਮ. ਸਾਹਿਬ ਬੋਲ ਲੈਣਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਿਸਟਮ ਇਹ ਸੀ ਕਿ ਜੇ ਅੱਜ ਕੁਐਸਚਨ ਆਵਰ ਤੋਂ ਬਾਅਦ ਕੋਈ ਕੰਮ ਨਾ ਹੁੰਦਾ ਤਾਂ ਸਾਰਾ ਦਿਨ ਹੀ ਇਹ ਹੋਣਾ ਸੀ।(....ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਤੁਹਾਡਾ ਮਤਲਬ ਹੈ ਕਿ ਜ਼ੀਰੋ ਆਵਰ ਤੇ ਕੁਐਸਚਨ ਆਵਰ ਅੱਜ ਨਾ ਹੁੰਦਾ?

**ਸਰਦਾਰ ਚਰਨਜੀਤ ਸਿੰਘ ਚੰਨੀ :** ਜ਼ੀਰੋ ਆਵਰ ਤਾਂ ਹੋ ਜਾਂਦਾ ਪਰ ਉਸ ਤੋਂ ਬਾਅਦ ਇਹ ਬਿਜ਼ਨਸ ਹੁੰਦਾ।

**ਮਾਨਯੋਗ ਸਪੀਕਰ :** ਹੋਰ ਕਿਹੜਾ ਬਿਜ਼ਨਸ ਨਾ ਹੁੰਦਾ? ਉਨ੍ਹਾਂ ਨੇ ਸਿਰਫ਼ ਅੱਧਾ ਘੰਟਾ ਹੀ ਲਿਆ ਹੈ।(....ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਸਾਨੂੰ ਦੋ ਘੰਟੇ ਦਿਉ ਜੀ, ਨਹੀਂ ਤਾਂ ਅਸੀਂ (ਵੈੱਲ ਆਫ਼ ਦਿ ਹਾਊਸ ਵੱਲ ਇਸ਼ਾਰਾ ਕਰਦੇ ਹੋਏ)

[ ਸਰਦਾਰ ਚਰਨਜੀਤ ਸਿੰਘ ਚੰਨੀ ]

ਇਥੇ ਬੈਠ ਜਾਂਦੇ ਹਾਂ।(....ਵਿਘਨ) ਇਹ ਆਪੇ ਸਾਰਾ ਕੁਝ ਕਰ ਲੈਣ। ਇਕੱਲੇ ਸੀ.ਐਮ. ਸਾਹਿਬ ਹੀ ਬੋਲ ਲੈਣਗੇ।(....ਵਿਘਨ, ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤਾਂ ਮੰਤਰੀ :** ਸਪੀਕਰ ਸਾਹਿਬ, ਸਾਡੀ ਬੇਨਤੀ ਹੈ ਕਿ ਦਬਾਅ ਥੱਲੇ ਆ ਕੇ ਕੋਈ ਫੈਸਲਾ ਨਾ ਕੀਤਾ ਜਾਵੇ ਜੀ। ਜੋ ਤੁਸੀਂ ਰੂਲਿੰਗ ਦੇ ਦਿੱਤੀ, ਜੋ ਪ੍ਰੋਸੀਜ਼ਰ ਹੈ, ਉਸ ਨੂੰ ਅਡਾਪਟ ਕਰੀਏ।

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ। ਰੂਲਿੰਗ ਪਾਰਟੀ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਸ ਵਿੱਚ ਸਵਾਲ-ਜਵਾਬ ਕਰ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਸਾਨੂੰ ਦੋ ਘੰਟੇ ਬੋਲ ਲੈਣ ਦਿਉ।(....ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਚੰਨੀ ਸਾਹਿਬ, ਸ਼ੁਰੂ ਕਰੋ।

**(ਕੁਝ ਅਵਾਜ਼ਾਂ:** ਸਪੀਕਰ ਸਾਹਿਬ, ਇਹ 10 ਮਿੰਟ ਬੋਲ ਲਏ ਹਨ। ਇਨ੍ਹਾਂ ਦੇ 10 ਮਿੰਟ ਕੱਟ ਦਿਉ ਜੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਅਤੇ ਕਹਿਣਾ ਚਾਹੁੰਦਾ ਹਾਂ ਕਿ....

**ਸ਼੍ਰੀ ਮਨੋਰੰਜਨ ਕਾਲੀਆ :** ਸਪੀਕਰ ਸਾਹਿਬ, ਮੇਰਾ ਪੁਆਇਟ ਆਫ਼ ਆਰਡਰ ਹੈ ਜੀ...

**ਮਾਨਯੋਗ ਸਪੀਕਰ:** ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਅਜੇ ਇਨ੍ਹਾਂ ਨੇ ਸਟਾਰਟ ਨਹੀਂ ਕੀਤਾ। ਤੁਸੀਂ ਪੁਆਇੰਟ ਆਫ਼ ਆਰਡਰ ਪਹਿਲਾਂ ਹੀ ਮੰਗ ਰਹੇ ਹੋ। ਮੇਰੀ ਸਾਰੇ ਆਨਰੇਬਲ ਮੈਂਬਰਜ਼ ਨੂੰ ਜ਼ਰੂਰੀ ਬੇਨਤੀ ਹੈ ਕਿ ਇਕ ਦੂਸਰੇ ਨੂੰ ਜ਼ਰੂਰ ਸੁਣਨਾ ਹੈ। ਇਸ ਤਰ੍ਹਾਂ ਨਹੀਂ ਕਰਨਾ ਕਿ ਉਹ ਬੋਲ ਰਹੇ ਹੋਣ ਅਤੇ ਆਪਾਂ ਵਿਚੇ ਹੀ ਬੋਲਣ ਵਾਲੇ ਨੂੰ ਡਿਸਟਰਬ ਕਰਨਾ ਸ਼ੁਰੂ ਕਰ ਦੇਈਏ। ਬੜੀ ਪੇਸ਼ੈਂਸ਼ ਦੇ ਨਾਲ ਇਕ ਦੂਸਰੇ ਨੂੰ ਸੁਣੋ। ਜਦੋਂ ਵਾਰੀ ਆਵੇਗੀ, ਆਪੇ ਹੀ ਦੂਸਰੇ ਮੈਂਬਰ ਉਸ ਦਾ ਜਵਾਬ ਦੇ ਦੇਣਗੇ। ਇਸ ਲਈ ਮੈਂ ਚੰਨੀ ਜੀ ਨੂੰ ਕਹਾਂਗਾ

ਕਿ ਸਟਾਰਟ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਨੋ- ਕਾਂਫੀਡੈਂਸ ਮੋਸ਼ਨ ਤੇ ਬੋਲਣ ਦਾ ਮੌਕਾ ਦੇ ਰਹੇ ਹੋ। ਨਾਲ ਹੀ ਮੈਂ ਸਦਨ ਦਾ ਵੀ ਧੰਨਵਾਦ ਕਰਦਾ ਹਾਂ ਕਿ ਸਦਨ ਨੇ ਸਾਡੇ ਵਲੋਂ ਲਿਆਂਦਾ ਨੋ-ਕਾਂਫੀਡੈਂਸ ਮੋਸ਼ਨ ਐਡਮਿਟ ਕੀਤਾ ਹੈ। ਸਪੀਕਰ ਸਾਹਿਬ, ਸਾਨੂੰ ਇਹ ਮਤਾ ਲਿਆਉਣ ਦੀ ਜ਼ਰੂਰਤ ਕਿਉਂ ਪਈ? ਇਸ ਦਾ ਮੁੱਖ ਕਾਰਨ ਇਹ ਹੈ ਕਿ ਪੰਜਾਬ ਵਿੱਚ ਜਿਹੜਾ ਪਰਿਵਾਰ ਰਾਜ ਕਰ ਰਿਹਾ ਹੈ, ਜਿਸ ਨੂੰ ਲੋਕਾਂ ਨੇ ਚੌਕੀਦਾਰ ਬਣਾਇਆ ਸੀ, ਉਹ ਚੌਕੀਦਾਰ ਨਾ ਹੋ ਕੇ ਰਾਜਨ ਬਣ ਗਿਆ ਹੈ, ** ** ਬਣ ਗਿਆ ਹੈ।

*5.14 ਵਜੇ ਬਾਅਦ ਦੁਪਹਿਰ — (*ਇਸ ਸਮੇਂ ਸਰਦਾਰ ਇਕਬਾਲ ਸਿੰਘ ਝੂੰਦਾਂ, ਮੈਂਬਰ, ਪੈਨਲ ਆਫ਼ ਚੇਅਰਮੈੱਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ** ** ਮਾਨਯੋਗ ਚੇਅਰਮੈਨ ਸਾਹਿਬ, ਇਨ੍ਹਾਂ ਨੇ ਪੂਰੇ ਸਿਸਟਮ ਨੂੰ ** (....ਵਿਘਨ, ਸ਼ੋਰ)

**ਸ਼੍ਰੀ ਸਭਾਪਤੀ :** ** ** ਲਫ਼ਜ਼ ਐਕਸਪੰਜ ਕਰ ਦਿਉ। (....ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ** ** ਕਰ ਦਿੱਤਾ ਹੈ। (....ਵਿਘਨ, ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤਾਂ ਮੰਤਰੀ :** ** ** ਇਹ ਤਾਂ ਉਹੀ ਲਫ਼ਜ਼ ਬੋਲਣ ਲੱਗ ਪਏ ਹਨ ਜੀ....ਇਹ ਬਹੁਤ ਗਲਤ ਬੋਲਦੇ ਹਨ। ਇਹ ਐਕਸਪੰਜ ਹੋਣਾ ਚਾਹੀਦਾ ਹੈ।

**ਸ਼੍ਰੀ ਸਭਾਪਤੀ :** ਇਹ ਐਕਸਪੰਜ ਕਰ ਦਿਉ ਜੀ।(....ਵਿਘਨ, ਸ਼ੋਰ) ਮੈਂ ਐਕਸਪੰਜ ਕਰਨ ਬਾਰੇ ਕਹਿ ਦਿੱਤਾ ਹੈ।(...ਵਿਘਨ, ਸ਼ੋਰ)

**ਸਰਦਾਰ ਗੁਰਕੀਰਤ ਸਿੰਘ :** ** **

**ਸ਼੍ਰੀ ਸਭਾਪਤੀ :** ਮੇਰਾ ਖਿਆਲ ਹੈ ਕਿ ਇਸ ਵਿਚ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ। ਇਹ ਕੋਈ ਮਰਿਆਦਾ ਦੀ ਉਲੰਘਣਾ ਨਹੀਂ ਹੈ।(...ਵਿਘਨ, ਸ਼ੋਰ)

---

** Not recorded/Expunged as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ :** ** **

**ਸ਼੍ਰੀ ਸਭਾਪਤੀ :** ਚੰਨੀ ਜੀ, ਤੁਸੀਂ ਨੋ-ਕਾਂਫੀਡੈਂਸ ਮੋਸ਼ਨ ਤੇ ਬੋਲੋ।(...ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ** **

**ਸ਼੍ਰੀ ਸਭਾਪਤੀ :** ਚੰਨੀ ਜੀ, ਨਿਊਟ੍ਰਲ ਹੋ ਕੇ ਹੀ ਕੰਮ ਕਰਾਂਗੇ, ਤੁਸੀਂ ਆਪਣੀ ਗੱਲ ਸ਼ੁਰੂ ਕਰੋ। ਇਕ ਮਿੰਟ ਮੇਰੀ ਗੱਲ ਤਾਂ ਸੁਣ ਲਓ। ਅਸੀਂ ਇਸ ਪਵਿੱਤਰ ਸਦਨ ਨੂੰ ਅਪਵਿੱਤਰ ਨਹੀਂ ਕਰਦੇ। ਤੁਸੀਂ ਆਪਣੀ ਗੱਲ ਕਰੋ।(...ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ** **

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ, ਸ਼੍ਰੀ ਤਰਲੋਚਨ ਸਿੰਘ ਅਤੇ ਸ਼੍ਰੀ ਸੁਰਿੰਦਰ ਡਾਵਰ ਵਾਚ ਐਂਡ ਵਾਰਡ ਸਟਾਫ਼ ਵਲੋਂ ਬਣਾਈ ਗਈ ਮਨੁੱਖੀ ਕੜੀ ਨੂੰ ਤੋੜ ਕੇ ਚੇਅਰ ਵੱਲ ਵਧਣ ਦੀ ਕੋਸ਼ਿਸ਼ ਕਰ ਰਹੇ ਸਨ।)

**ਸ਼੍ਰੀ ਸਭਾਪਤੀ :** ਚੰਨੀ ਜੀ, ਤੁਹਾਡਾ ਹੀ ਟਾਈਮ ਵੇਸਟ ਹੋ ਰਿਹਾ ਹੈ। ਜਾਖੜ ਸਾਹਿਬ, ਤੁਸੀਂ ਆਪਣੀ ਗੱਲ ਕਰੋ। ਤੁਸੀਂ ਆਪਣਾ ਟਾਈਮ ਨਾ ਵੇਸਟ ਕਰੋ। ਜੇਕਰ ਤੁਹਾਨੂੰ ਚੇਅਰ ਵਲੋਂ ਕੋਈ ਪਾਰਸ਼ੈਲਟੀ ਵਾਲੀ ਗੱਲ ਲੱਗੇਗੀ ਤਾਂ ਕਹਿਓ? ਤੁਸੀਂ ਆਪਣਾ ਸਮਾਂ ਕਿਉਂ ਬਰਬਾਦ ਕਰ ਰਹੇ ਹੋ?

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ। ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

*5:21 ਵਜੇ) ਸ਼ਾਮ (*ਇਸ ਸਮੇਂ ਮਾਨਯੋਗ ਸਪੀਕਰ ਸਾਹਿਬ ਨੇ ਸਦਨ ਦੀ ਕੁਰਸੀ ਸੰਭਾਲੀ।)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚੋਂ ਆਪਣੀਆਂ ਆਪਣੀਆਂ ਸੀਟਾਂ ਤੇ ਚਲੇ ਗਏ।)

** Expunged as ordered by the Chair.

**ਮਾਨਯੋਗ ਸਪੀਕਰ :** ਮੈਂ ਆਪ ਵਾਸ਼ਰੂਮ ਜਾਣਾ ਸੀ ਤੇ ਤੁਸੀਂ ਮਾੜੀ ਜਿਹੀ ਗੱਲ ਤੇ ਹੀ ਇੰਨਾ ਟਾਈਮ ਵੇਸਟ ਕਰ ਲਿਆ।

**ਸਿੰਜਾਈ ਮੰਤਰੀ (ਸਰਦਾਰ ਸ਼ਰਨਜੀਤ ਸਿੰਘ ਢਿੱਲੋਂ) :** ਸਪੀਕਰ ਸਾਹਿਬ, ਇਨ੍ਹਾਂ ਨੇ ਜਿੰਨਾ ਟਾਈਮ ਵੇਸਟ ਕੀਤਾ ਹੈ, ਉਹ ਇਨ੍ਹਾਂ ਦੇ ਟਾਈਮ ਵਿੱਚੋਂ ਘਟਾਇਆ ਜਾਵੇ।(...ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ** ** (...ਵਿਘਨ, ਸ਼ੋਰ)

**Mr. Speaker :** Not to be recorded. ਇਸ ਤੋਂ ਇਲਾਵਾ ਜੋ ਕੁਝ ਵੀ ਮੇਰੇ ਪਿਛੋਂ ਇੱਥੇ ਹੋਇਆ ਹੈ, ਉਸ ਸਾਰੇ ਨੂੰ ਐਕਸਪੰਜ ਕਰ ਦੇਣਾ।(...ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਅਸੀਂ ਨੋ-ਕਾਂਫੀਡੈਂਸ ਮੋਸ਼ਨ ਤਾਂ ਲੈ ਕੇ ਆਏ ਹਾਂ ਕਿਉਂਕਿ ਪੰਜਾਬ ਦੇ ਵਿੱਚ ਰਾਜ ਕਰ ਰਹੇ ਪਰਿਵਾਰ ਨੇ ਪੰਜਾਬ ਦੇ ਹਿਤਾਂ ਨੂੰ ਛੱਡ ਕੇ ਆਪਣੇ ਪਰਿਵਾਰ ਦੇ ਹਿਤਾਂ ਨੂੰ ਮੂਹਰੇ ਕਰ ਲਿਆ। ** ** 400 ਸਾਲ ਪਹਿਲਾਂ ਭਾਈ ਗੁਰਦਾਸ ਜੀ ਕਹਿ ਗਏ ਹਨ –

ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ॥
ਕਾਜ਼ੀ ਹੋਏ ਰਿਸ਼ਵਤੀ ਵੱਢੀ ਲੈ ਕੇ ਹੱਕ ਗਵਾਈ॥(...ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ** ** ਲਫ਼ਜ਼ ਨੂੰ ਐਕਸਪੰਜ ਕਰ ਦਿਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਭਾਈ ਗੁਰਦਾਸ ਜੀ ਇਹ ਲਫ਼ਜ਼ ਅੱਜ ਦੇ ਰਾਜੇ ਪਰਿਵਾਰ ਵਾਸਤੇ ਕਹਿ ਕੇ ਗਏ ਹਨ।(...ਵਿਘਨ, ਸ਼ੋਰ)

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਕੈਪਟਨ ਸਾਹਿਬ ਹਾਊਸ ਦੇ ਮੈਂਬਰ ਨਹੀਂ ਹਨ ਤੇ ਇਹ ਉਨ੍ਹਾਂ ਦਾ ਨਾਂ ਲਈ ਜਾਂਦੇ ਹਨ।(ਹਾਸਾ)

**ਸਰਦਾਰ ਚਰਨਜੀਤ ਸਿੰਘ ਚੰਨੀ :** ** ** (ਵਿਘਨ.... ਸ਼ੋਰ)

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਜੋ ਕੁਝ ਵੀ ਮੇਰੇ ਇਥੇ ਬੈਠਣ ਤੋਂ ਪਹਿਲਾਂ ਹੋਇਆ ਹੈ ਉਹ ਸਾਰਾ ਐਕਸਪੰਜ ਕਰਵਾ ਦਿੱਤਾ ਹੈ।(ਵਿਘਨ..... ਸ਼ੋਰ)

---

** Expunged / Not recorded as ordered by the Chair.

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ। ਰੂਲਿੰਗ ਪਾਰਟੀ ਦੇ ਬਹੁਤ ਸਾਰੇ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾ ਆਗਿਆ ਤੋਂ ਬੋਲ ਰਹੇ ਸਨ। ਜਿਸ ਕਾਰਨ ਸਦਨ ਵਿੱਚ ਕਾਫੀ ਸ਼ੋਰ ਸੀ ਤੇ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਜੇ ਜੁਅਰਤ ਹੈ ਤਾਂ ਕੈਪਟਨ ਅਮਰਿੰਦਰ ਸਿੰਘ ਨੂੰ ਅੰਦਰ ਦਿਉ।(...ਵਿਘਨ, ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ :** ਵਲਟੋਹਾ ਸਾਹਿਬ, ਜੇ ਤੁਹਾਡੇ ਵਿੱਚ ਜੁਅਰਤ ਹੈ ਤਾਂ ਕੈਪਟਨ ਅਮਰਿੰਦਰ ਸਿੰਘ ਨੂੰ ਅੰਦਰ ਦਿਉ।(...ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਤੁਹਾਡਾ ਲੀਡਰ ਬੋਲ ਰਿਹਾ ਹੈ।(...ਵਿਘਨ, ਸ਼ੋਰ) ਬੈਠ ਜਾਉ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ** ** ਕੀ ਇਹ ਡੈਮੋਕਰੇਸੀ ਹੈ? (...ਵਿਘਨ, ਸ਼ੋਰ)

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਹਾਊਸ ਦੀ ਇੱਕ ਮਰਿਆਦਾ ਹੈ ਅਤੇ ਉਸ ਮਰਿਆਦਾ ਨੂੰ ਤੁਸੀਂ ਕਾਇਮ ਰੱਖਣਾ ਹੈ।(...ਵਿਘਨ, ਸ਼ੋਰ) ਲੀਡਰ ਆਫ਼ ਦਿ ਆਪੋਜ਼ੀਸ਼ਨ ਬੋਲ ਰਹੇ ਹਨ। ਇਹ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਇਸ ਤਰ੍ਹਾਂ ਡਿਸਟਰਬ ਨਾ ਕਰਨ ਅਸੀਂ ਵੀ ਹਾਊਸ ਦੇ ਲੀਡਰ ਦੇ ਬੋਲਣ ਸਮੇਂ ਡਿਸਟਰਬ ਨਹੀਂ ਕਰਾਂਗੇ। ਜੇਕਰ ਇਹ ਡਿਸਟਰਬ ਕਰਨਗੇ ਤਾਂ ਅਸੀਂ ਵੀ ਡਿਸਟਰਬ ਕਰਾਂਗੇ।(...ਵਿਘਨ, ਸ਼ੋਰ) ਸਪੀਕਰ ਸਾਹਿਬ, ਤੁਸੀਂ ਹਾਊਸ ਦੀ ਮਰਿਆਦਾ ਕਾਇਮ ਰੱਖਣੀ ਹੈ।(...ਵਿਘਨ, ਸ਼ੋਰ)

**Mr. Speaker :** I know my duties. ਮੈਨੂੰ ਆਪਣੀ ਡਿਊਟੀ ਦਾ ਪਤਾ ਹੈ।(...ਵਿਘਨ, ਸ਼ੋਰ)

**ਸਰਦਾਰ ਲਾਲ ਸਿੰਘ :** ਜੇਕਰ ਆਪੋਜ਼ੀਸ਼ਨ ਦਾ ਲੀਡਰ ਬੋਲ ਰਿਹਾ ਹੋਵੇ ਤਾਂ ਇਨ੍ਹਾਂ ਨੂੰ ਡਿਸਟਰਬ ਨਹੀਂ ਕਰਨਾ ਚਾਹੀਦਾ।(...ਵਿਘਨ, ਸ਼ੋਰ) ਅਸੀਂ ਵੀ ਨਹੀਂ ਕਰਾਂਗੇ ਪਰ ਜੇਕਰ ਇਨ੍ਹਾਂ ਨੇ ਡਿਸਟਰਬ ਕਰਨਾ ਹੈ ਤਾਂ ਅਸੀਂ ਵੀ ਇਨ੍ਹਾਂ ਦੇ ਲੀਡਰ ਨੂੰ ਬਿਲਕੁਲ ਨਹੀਂ ਬੋਲਣ ਦਿਆਂਗੇ।(...ਵਿਘਨ, ਸ਼ੋਰ) ਇਸ ਗੱਲ ਦੀ ਮਰਿਆਦਾ ਨੂੰ ਤੁਸੀਂ ਕਾਇਮ ਰੱਖਣਾ ਹੈ।(...ਵਿਘਨ, ਸ਼ੋਰ)

** Expunged as ordered by the Chair.

**ਪੇਂਡੂ ਵਿਕਾਸ ਤੇ ਪੰਚਾਇਤਾਂ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਸੁਣ ਲਉ..... (...ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਮਲੂਕਾ ਸਾਹਿਬ ਬੋਲਣਗੇ। ਹਾਂ ਜੀ, ਦੱਸੋ।(...ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਤਕਲੀਫ਼ ਕਿਉਂ ਹੋ ਰਹੀ ਹੈ?(...ਵਿਘਨ, ਸ਼ੋਰ) ਮਤਲਬ ਇਹ ਹੋਇਆ ਕਿ ਜੇਕਰ ਕੋਈ ਸੱਚ ਬੋਲਦਾ ਹੈ ਤਾਂ ਝੂਠਿਆਂ ਦੇ ਅੱਗ ਲੱਗਦੀ ਹੈ।(...ਵਿਘਨ, ਸ਼ੋਰ) ਮੈਂ ਬਾਣੀ ਵਿਚੋਂ ਸੁਣਾਇਆ ਹੈ, ਤੁਸੀਂ ਖੜ੍ਹੇ ਹੋ ਗਏ।(...ਵਿਘਨ, ਸ਼ੋਰ) ਹਰਿਮੰਦਰ ਸਾਹਿਬ ਬਾਣੀ ਪੜ੍ਹੀ ਜਾਂਦੀ ਹੈ ਤੇ ਜੇ ਮੈਂ ਇੱਥੇ ਬਾਣੀ ਪੜ੍ਹ ਦਿੱਤੀ ਤਾਂ ** **

(ਇਸ ਸਮੇਂ ਪੇਂਡੂ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ), ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ (ਸਰਦਾਰ ਸੁਰਜੀਤ ਸਿੰਘ ਰੱਖੜਾ), ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) ਅਤੇ ਮੈਂਬਰ ਸਰਦਾਰ ਵਿਰਸਾ ਸਿੰਘ ਵਲਟੋਹਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ, ਜਿਸ ਕਰਕੇ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਸੁਣੋ ਤਾਂ ਸਹੀ। ਬੈਠੋ, ਸੱਚਾਈ ਸੁਣਨ ਦਾ ਮਨ ਰੱਖੋ। ਜਦੋਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਗੱਦੀ ਦਿੱਤੀ ਗਈ ** **

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ। ਰੂਲਿੰਗ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਖਿਲਾਫ਼ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

*5.31 ਵਜੇ ਸ਼ਾਮ

(*ਇਸ ਸਮੇਂ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ, ਮੈਂਬਰ, ਪੈਨਲ ਆਫ਼ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

---

** Not recorded as ordered by the Chair.

**ਸ਼੍ਰੀ ਸਭਾਪਤੀ :** ਚੰਨੀ ਜੀ, ਤੁਹਾਨੂੰ ਟਾਈਮ ਦਿੱਤਾ ਗਿਆ ਹੈ ਤੇ ਜੇ ਟਾਈਮ ਵੇਸਟ ਕਰੋਗੇ ਤਾਂ ਤੁਹਾਡਾ ਹੀ ਟਾਈਮ ਖਰਾਬ ਹੋਵੇਗਾ।

**ਸਰਦਾਰ ਵਿਰਸਾ ਸਿੰਘ ਵਲਟੋਹਾ:** ਚੇਅਰਮੈਨ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਆਪੋਜ਼ੀਸ਼ਨ ਵੱਲੋਂ ਵਰਤੇ ਗਏ ** ** ਸ਼ਬਦਾਂ ਲਈ ਮਾਫ਼ੀ ਮੰਗੀ ਜਾਵੇ।

**ਸ਼੍ਰੀ ਸਭਾਪਤੀ :** ਸਾਰੇ ਗਲਤ ਸ਼ਬਦ ਐਕਪੰਜ ਕਰ ਦਿੱਤੇ ਜਾਣ ਅਤੇ ਹੁਣ ਕੋਈ ਅਨਪਾਰਲੀਮੈਂਟਰੀ ਸ਼ਬਦ ਯੂਜ਼ ਨਾ ਕੀਤਾ ਜਾਵੇ। ਚੰਨੀ ਜੀ, ਤੁਸੀਂ ਆਪਣੀ ਸਪੀਚ ਕੰਟੀਨਿਊ ਕਰੋ।

(ਇਸ ਸਮੇਂ ਰੂਲਿੰਗ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਵਿਰੁੱਧ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ (ਤਾੜੀਆਂ ਮਾਰਦੇ ਹੋਏ):** ਸ਼ਾਬਾਸ਼ ਹੈ ਜੀ, ਤੁਸੀਂ ਬਹੁਤ ਵਧੀਆ ਕੰਮ ਕਰ ਰਹੇ ਹੋ। ਸੀ.ਐਮ. ਸਾਹਿਬ ਅਤੇ ਡਿਪਟੀ ਸੀ.ਐਮ. ਸਾਹਿਬ ਹੀ ਰਹਿ ਗਏ ਹਨ, ਇਨ੍ਹਾਂ ਨੂੰ ਵੀ ਤੁਸੀਂ ਆਪਣੇ ਨਾਲ ਖੜ੍ਹਾ ਕਰ ਲਓ।

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ। ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਰਕਾਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਸਭਾਪਤੀ :** ਬੈਠ ਜਾਓ ਜੀ ਹੁਣ। ਪਲੀਜ਼ ਬੈਠੋ, ਹੁਣ ਆਪਾਂ ਡਿਬੇਟ ਸ਼ੁਰੂ ਕਰੀਏ।

(ਇਸ ਸਮੇਂ ਰੂਲਿੰਗ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਵਿਰੁੱਧ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਸਭਾਪਤੀ :** ਪਲੀਜ਼, ਸਾਰੇ ਬੈਠੋ ਜੀ। ਸੁਣ ਲੈਣ ਦਿਓ ਜੀ, ਚੰਨੀ ਜੀ ਤੁਸੀਂ ਡਿਬੇਟ ਸ਼ੁਰੂ ਕਰੋ। ਚੰਨੀ ਜੀ, ਤੁਸੀਂ ਆਪਣੇ ਸ਼ਬਦਾਂ ਦੀ ਵਰਤੋਂ ਕਰਨ

** Expunged / not recorded as ordered by the Chair.

ਸਮੇਂ ਥੋੜ੍ਹਾ ਕੰਟਰੋਲ ਰੱਖਿਆ ਕਰੋ। ਤੁਸੀਂ ਲੀਡਰ ਆਫ਼ ਦਿ ਆਪੋਜ਼ੀਸ਼ਨ ਹੋ, ਤੁਹਾਡਾ ਇੱਕ-ਇੱਕ ਸ਼ਬਦ ਮਾਅਨੇ ਰੱਖਦਾ ਹੈ। ਇਸ ਲਈ ਆਪਣੇ ਸ਼ਬਦ ਯੂਜ਼ ਕਰਨ ਲੱਗਿਆਂ ਤੁਹਾਨੂੰ ਧਿਆਨ ਰੱਖਣਾ ਚਾਹੀਦਾ ਹੈ, ਤੁਹਾਨੂੰ ਕਿਸੇ ਤੇ ਪਰਸਨਲ ਅਟੈਕ ਨਹੀਂ ਕਰਨਾ ਚਾਹੀਦਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਕਿਸੇ ਤੇ ਪਰਸਨਲ ਅਟੈਕ ਨਹੀਂ ਕਰ ਰਿਹਾ। ਮੈਂ ਸਰਕਾਰ ਤੇ ਅਟੈਕ ਕਰ ਰਿਹਾ ਹਾਂ।

**ਸ਼੍ਰੀ ਸਭਾਪਤੀ :** ਤੁਸੀਂ ਸਰਕਾਰ ਦੀ ਗੱਲ ਜੀ ਸਦਕੇ ਕਰੋ।(...ਵਿਘਨ, ਸ਼ੋਰ) ਮੰਤਰੀ ਵੀ ਸਰਕਾਰ ਦਾ ਹੀ ਹਿੱਸਾ ਹਨ।

(ਇਸ ਸਮੇਂ ਰੂਲਿੰਗ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਬਿਠਾਓ ਜੀ। ਵਾਰੇ-ਵਾਰੇ ਜਾਈਏ ਤੁਹਾਡੀਆਂ ਮਾਵਾਂ ਤੇ। ਆਪੋਜ਼ੀਸ਼ਨ ਨੂੰ ਤੁਸੀਂ ਬੋਲਣ ਨਹੀਂ ਦੇਣਾ। ** ** ਬਾਦਲ ਸਾਹਿਬ ਪੰਜ ਵਾਰੀ ਪੰਜਾਬ ਦੇ ਮੁੱਖ ਮੰਤਰੀ ਬਣੇ ਹਨ। ਇਨ੍ਹਾਂ ਦੀ ਹੀ ਕੁਝ ਸ਼ਰਮ ਕਰ ਲਓ।(...ਵਿਘਨ, ਸ਼ੋਰ) ਕੀ ਇਹੀ ਪੰਜਾਬ ਦੀ ਡੈਮੋਕਰੇਸੀ ਹੈ?(...ਵਿਘਨ, ਸ਼ੋਰ) ** **

**ਸ਼੍ਰੀ ਸਭਾਪਤੀ :** ਚੰਨੀ ਜੀ, ਆਪਣੀ ਸਪੀਚ ਸ਼ੁਰੂ ਕਰੋ। ਤੁਸੀਂ ਛੋਟੀ ਛੋਟੀ ਗੱਲ ਦਾ ਇਸ਼ੂ ਨਾ ਬਣਾਓ। ਨਹੀਂ ਤਾਂ ਆਪਣਾ ਸਾਰਾ ਟਾਈਮ ਵੇਸਟ ਹੋ ਜਾਣਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੁੱਖ ਮੰਤਰੀ ਜੀ ਨੂੰ ਇਸ ਬਾਰੇ ਦੇਖਣਾ ਚਾਹੀਦਾ ਹੈ। ਮੁੱਖ ਮੰਤਰੀ ਸਾਹਿਬ ਸਟੈਂਡ ਲੈਣ।(...ਵਿਘਨ, ਸ਼ੋਰ) ਸੁਣਨ ਦਾ ਮਾਦਾ ਰੱਖੋ। ਡਿਪਟੀ ਸੀ. ਐਮ. ਸਾਹਿਬ ਕਹਿ ਰਹੇ ਹਨ ਕਿ ** **

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ। ਰੂਲਿੰਗ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਦਨ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਸਭਾਪਤੀ :** ਵਲਟੋਹਾ ਜੀ, ਤੁਹਾਡਾ ਪੁਆਇੰਟ ਆ ਗਿਆ ਹੈ।(...ਵਿਘਨ, ਸ਼ੋਰ)

---

** Not recorded as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਪੰਜਾਬ ਦਾ ਨੌਜਵਾਨ ਬੇਰੁਜ਼ਗਾਰ ਹੈ। ** **

**ਸ਼੍ਰੀ ਸਭਾਪਤੀ :** ਚੰਨੀ ਜੀ, ਇੱਕ ਮਿੰਟ।(...ਵਿਘਨ, ਸ਼ੋਰ) ਵਲਟੋਹਾ ਸਾਹਿਬ, ਦੱਸੋ ਆਪਾਂ ਕੀ ਚਾਹੁੰਦੇ ਹਾਂ। (...ਵਿਘਨ, ਸ਼ੋਰ) ਮਲੂਕਾ ਸਾਹਿਬ, ਤੁਸੀਂ ਦੱਸੋ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਚੇਅਰਮੈਨ ਸਾਹਿਬ, ਸਾਡੀ ਬੇਨਤੀ ਹੈ ਕਿ ** ** ਅਨਪਾਰਲੀਮੈਂਟਰੀ ਸ਼ਬਦ ਬੋਲੇ ਹਨ। ਇਹ ਆਪਣੇ ਲਫ਼ਜ਼ ਵਾਪਸ ਲੈਣ। ਅਗਰ ਨਹੀਂ ਲੈਂਦੇ ਤਾਂ ਅਸੀਂ ਹਾਊਸ ਚੱਲਣ ਨਹੀਂ ਦਿਆਂਗੇ। ਤੁਸੀਂ ਵੋਟਿੰਗ ਕਰਵਾ ਕੇ ਕੰਮ ਨਿਬੇੜੋ।(...ਵਿਘਨ, ਸ਼ੋਰ) ਜਿਵੇਂ ਮਰਜ਼ੀ ਕਰ ਲੈਣ, ਅਸੀਂ ਹਾਊਸ ਨਹੀਂ ਚੱਲਣ ਦੇਣਾ।(...ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਇਹ ਸੁਣਨਾ ਨਹੀਂ ਚਾਹੁੰਦੇ। ** ** ਨਾ ਕਹਾਂ ਤੇ ਹੋਰ ਮੈਂ ਕੀ ਕਹਾਂ?

**ਸ਼੍ਰੀ ਸਭਾਪਤੀ :** ਚੰਨੀ ਸਾਹਿਬ, ਇਸ ਫਲੋਰ ਤੇ ਇਸ ਤਰ੍ਹਾਂ ਦੇ ਲਫ਼ਜ਼ ਬਿਲਕੁਲ ਯੂਜ਼ ਨਹੀਂ ਕਰਨੇ ਚਾਹੀਦੇ। This is wrong.

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ :** ਇਹ ਆਪਣੇ ਲਫ਼ਜ਼ ਵਾਪਸ ਲੈਣ। ਨਹੀਂ ਤਾਂ ਵੋਟਿੰਗ ਕਰਵਾ ਲਓ, ਕੰਮ ਨਿਬੇੜੀਏ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ.... (...ਵਿਘਨ, ਸ਼ੋਰ) ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਸ਼ਬਦ ਹੈ –

ਰਾਜੇ ਸੀਹ ਮੁਕਦਮ ਕੁਤੇ॥

(ਇਸ ਸਮੇਂ ਰੂਲਿੰਗ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਕ ਦੂਜੇ ਦੇ ਵਿਰੁੱਧ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ।)

**ਸ਼੍ਰੀ ਸਭਾਪਤੀ :** ਇਹ ਸਾਰਿਆਂ ਨੂੰ ਪਤਾ ਹੈ। ਬਾਣੀ ਦਾ ਸ਼ਬਦ ਹੈ ਅਤੇ ਸਾਰਿਆਂ ਨੂੰ ਪਤਾ ਹੈ ।

---

** Expunged as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ :** ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ॥

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ। ਰੂਲਿੰਗ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਕ ਦੂਜੇ ਦੇ ਵਿਰੁੱਧ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ।)

**ਸ਼੍ਰੀ ਸਭਾਪਤੀ :** ਇਹ ਬਾਣੀ ਸਾਰਿਆਂ ਨੇ ਪੜ੍ਹੀ ਹੈ। ਸਾਰਿਆਂ ਨੂੰ ਸ਼ਬਦ ਦਾ ਪਤਾ ਹੈ। ਇਹ ਬਾਬਰ ਦਾ ਵੇਲਾ ਨਹੀਂ ਹੈ। ਫਿਕਰ ਨਾ ਕਰੋ, ਬਾਬਰ ਦਾ ਵੇਲਾ ਨਹੀਂ ਆਇਆ। ਤੁਸੀਂ ਆਪਣੀ ਗੱਲ ਕਰੋ ਜਿਹੜੀ ਕਰਨੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇਨ੍ਹਾਂ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਨੂੰ ਤਾਂ ਚੁੱਪ ਕਰਾਓ। ਇਹ ਸੁਣਨ ਤਾਂ ਸਹੀ।

**ਸ਼੍ਰੀ ਸਭਾਪਤੀ :** ਸ਼ਬਦਾਂ ਦੀ ਵਰਤੋਂ ਬਾਰੇ please be very careful.

**ਸਰਦਾਰ ਚਰਨਜੀਤ ਸਿੰਘ ਚੰਨੀ :** ਇਹ ਜਿੰਨੇ ਮਰਜ਼ੀ ਦਮਗਜੇ ਮਾਰੀ ਜਾਣ..... (...ਵਿਘਨ, ਸ਼ੋਰ) ** **

**ਸ਼੍ਰੀ ਸਭਾਪਤੀ :** ਤੁਸੀਂ ਨੋ-ਕਾਂਫੀਡੈਂਸ ਬਾਰੇ ਮਤਾ ਲਿਆਂਦਾ ਹੈ। ਸਰਕਾਰ ਬਾਰੇ ਗੱਲ ਕਰੋ। ਸਰਕਾਰ ਦੀ ਸਾਢੇ ਚਾਰ ਸਾਲਾਂ ਦੀ ਕਾਰਗੁਜ਼ਾਰੀ ਦੀ ਗੱਲ ਕਰੋ।(...ਵਿਘਨ, ਸ਼ੋਰ) ਜਿੰਨੇ ਅਨਪਾਰਲੀਮੈਂਟਰੀ ਲਫ਼ਜ਼ ਹਨ, ਉਹ ਸਾਰੇ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਮੁੱਖ ਮੰਤਰੀ ਜੀ ਨੂੰ ਪੁੱਛਦਾ ਹਾਂ ਕਿ ਤੁਹਾਨੂੰ ਕਿਹੜੀ ਗੱਲ ਦਾ ਡਰ ਹੈ? ** **

**ਸ਼੍ਰੀ ਸਭਾਪਤੀ :** ਚੰਨੀ ਸਾਹਿਬ, ਆਪਣੀ ਗੱਲ ਕਰੋ। ਸਾਰਥਕ ਗੱਲ ਕਰੋ।

(ਇਸ ਸਮੇਂ ਰੂਲਿੰਗ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਕ ਦੂਜੇ ਵਿਰੁੱਧ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

---

** Expunged as ordered by the Chair.

**ਸ਼੍ਰੀ ਸਭਾਪਤੀ :** ਜਿਹੜੇ ਅਨਪਾਰਲੀਮੈਂਟਰੀ ਲਫ਼ਜ਼ ਹਨ, ਉਹ ਸਾਰੇ ਐਕਸਪੰਜ ਕਰ ਦਿਓ। ਕੋਈ ਸਲੋਗਨ ਰਿਕਾਰਡ ਨਹੀਂ ਕਰਨਾ। ਜਿਹੜੇ ਨਾਅਰੇ ਲਗਾਏ ਜਾ ਰਹੇ ਹਨ, ਉਹ ਸਾਰੇ ਐਕਸਪੰਜ ਕਰ ਦਿਓ। ਕੋਈ ਸਲੋਗਨ ਰਿਕਾਰਡ ਨਹੀਂ ਕਰਨਾ।

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ। ਰੂਲਿੰਗ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਕ ਦੂਜੇ ਵਿਰੁੱਧ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਚੇਅਰਮੈਨ ਸਾਹਿਬ .....(ਵਿਘਨ....ਸ਼ੋਰ)

**ਸ਼੍ਰੀ ਸਭਾਪਤੀ :** ਬੈਠ ਜਾਓ ਜੀ, ਪਲੀਜ਼। ਸਾਰਿਆਂ ਨੂੰ ਬੇਨਤੀ ਹੈ ਕਿ ਸਾਰੇ ਆਪਣੀਆਂ ਆਪਣੀਆਂ ਸੀਟਾਂ ਤੇ ਬੈਠ ਜਾਓ, ਪਲੀਜ਼।(...ਵਿਘਨ, ਸ਼ੋਰ) ਚੰਨੀ ਜੀ, ਜੋ ਤੁਸੀਂ ਸ਼ਬਦ ਵਰਤੇ ਹਨ...(...ਵਿਘਨ, ਸ਼ੋਰ)

**(ਅਵਾਜ਼ਾਂ :** ਅਕਾਲੀ ਦਲ ਦਾ ਬਿੱਲਾ ਲਗਾਇਆ ਹੈ।)

**ਸ਼੍ਰੀ ਸਭਾਪਤੀ :** ਕੱਲ੍ਹ ਨੂੰ ਕਹੋਗੇ ਨੀਲੀ ਪੱਗ ਲਾਹ ਦਿਓ, ਇਹ ਨਹੀਂ ਹੋਣਾ....(ਵਿਘਨ...ਸ਼ੋਰ)... ਇਹ ਬਿੱਲਾ ਤਾਂ ਨਾਲ ਹੀ ਜਾਣਾ ਹੈ, ਇਹ ਨਹੀਂ ਉਤਰਨਾ। ਇਹ ਸਪੀਕਰ ਦੀ ਨਿਰਪੱਖ ਚੇਅਰ ਹੈ। As a Chairman ਮੈਂ ਸਪੀਕਰ ਸਾਹਿਬ ਦੀ ਡਿਊਟੀ ਇੰਪਾਰਸ਼ੀਅਲੀ ਨਿਭਾਅ ਰਿਹਾ ਹਾਂ। ਮੈਂ ਇੰਪਾਰਸ਼ੀਅਲ ਡਿਊਟੀ ਕਰਾਂਗਾ। ਜੇ ਤੁਹਾਨੂੰ ਯਕੀਨ ਹੈ ਤਾਂ ਠੀਕ ਹੈ ਨਹੀਂ ਤਾਂ ਤੁਹਾਡੀ ਮਰਜ਼ੀ ਹੈ ਪਰ do not be mistaken. ਇਹ ਬਿੱਲਾ ਨਹੀਂ ਲਹਿਣਾ।

(ਇਸ ਸਮੇਂ ਰੂਲਿੰਗ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਕ ਦੂਜੇ ਵਿਰੁੱਧ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਸਭਾਪਤੀ :** ਮੇਰੀ ਗੱਲ ਸੁਣੋ ਜੀ। ਤੁਸੀਂ ਥੋੜ੍ਹਾ ਜਿਹਾ wrong

** Expunged not recorded as ordered by the Chair.

footing ਤੇ ਆ ਗਏ ਹੋ ....(ਵਿਘਨ...ਸ਼ੋਰ)... ਕੋਟਲੀ ਸਾਹਿਬ, ਮੇਰਾ ਵੀਰ, ਇਹ ਕੋਈ ਇੰਨਾ ਵੱਡਾ ਇਸ਼ੂ ਨਹੀਂ ਸੀ। ਤੁਸੀਂ ਵੀ ਪੰਜਾ ਲਗਾ ਕੇ ਤੁਰਦੇ ਹੁੰਦੇ ਹੋ ਅਤੇ ਤੁਹਾਨੂੰ ਪੰਜੇ ਦਾ ਕੋਈ ਇਤਰਾਜ਼ ਨਹੀਂ ਕਰਦਾ। ਇਹ ਤਾਂ ਸਾਡੇ ਸਾਰਿਆਂ ਦਾ ਆਨਰ ਹੈ ਲੇਕਿਨ ਇਸ ਚੇਅਰ ਦੀ ਮਰਿਆਦਾ ਹੈ। ਜਿਹੜਾ ਇਸ ਚੇਅਰ ਤੇ ਬੈਠੇਗਾ, ਉਹ ਇਸ ਦੀ ਮਰਿਆਦਾ ਪੂਰੀ ਬਹਾਲ ਰੱਖੇਗਾ। ...(ਵਿਘਨ...ਸ਼ੋਰ)... ਕੱਲ੍ਹ ਨੂੰ ਤੁਸੀਂ ਇਥੇ ਬਹਿ ਸਕਦੇ ਹੋ, ਕੋਈ ਗੱਲ ਨਹੀਂ। ਕੱਲ੍ਹ ਨੂੰ ਤੁਸੀਂ ਕਹੋਗੇ ਨੀਲੀ ਪੱਗ ਲਾਹ ਦਿਓ ਜੀ, ਤੁਸੀਂ ਅਕਾਲੀ ਹੋ। No, no. This is wrong. (ਵਿਘਨ...ਸ਼ੋਰ) ਤੁਹਾਡਾ ਆਪਣਾ ਹੱਕ ਹੈ, ਕੋਈ ਗੱਲ ਨਹੀਂ। ....(ਵਿਘਨ...ਸ਼ੋਰ)... ਰੰਧਾਵਾ ਸਾਹਿਬ, ਮੇਰੀ ਗੱਲ ਸੁਣੋ। ਤੁਹਾਨੂੰ ਬੰਨ੍ਹਣ ਦਾ ਸ਼ੌਂਕ ਹੈ, ਜੀ ਸਦਕੇ ਬੰਨ੍ਹੋ ਲੇਕਿਨ ਸਾਨੂੰ ਵੀ ਆਪਣੀ ਨੀਲੀ ਪੱਗ ਤੇ ਮਾਣ ਹੈ। ...(ਵਿਘਨ....ਸ਼ੋਰ).... ਸਾਨੂੰ ਮਾਣ ਹੈ। ਇਥੇ ਕਿਸੇ ਚਿੰਨ੍ਹ ਦਾ ਕੋਈ ਇਸ਼ੂ ਨਹੀਂ ਹੈ, ਸਿੰਬਲ ਦਾ ਇਸ਼ੂ ਨਹੀਂ ਹੈ। No issue. ਜਿਹੜਾ ਨੋ-ਕਾਂਫੀਡੈਂਸ ਮੋਸ਼ਨ ਪੇਸ਼ ਕੀਤਾ ਹੋਇਆ ਹੈ ਉਸ ਉਤੇ ਤੁਸੀਂ ਆਪਣੀ ਗੱਲ ਕਰੋ। ਤੁਸੀਂ ਨੋ-ਕਾਂਫੀਡੈਂਸ ਇਸ਼ੂ ਤੇ ਬੋਲੋ।

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ। ਰੂਲਿੰਗ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਕ ਦੂਜੇ ਵਿਰੁੱਧ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੇਰਾ ਮਾਈਕ ਬੰਦ ਕੀਤਾ ਹੋਇਆ ਹੈ। ਮੇਰਾ ਮਾਈਕ ਚਾਲੂ ਕੀਤਾ ਜਾਵੇ।

**ਸ਼੍ਰੀ ਸਭਾਪਤੀ :** ਮਾਈਕ ਤੁਹਾਡਾ ਚਾਲੂ ਕਰ ਦਿੰਦੇ ਹਾਂ ਪਰ ਪਹਿਲਾਂ ਹਾਊਸ ਨੂੰ ਚਲਾਉਣ ਦਾ ਡੈਕੋਰਮ ਤਾਂ ਬਣਾਈਏ।

(ਇਸ ਸਮੇਂ ਰੂਲਿੰਗ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਕ ਦੂਜੇ ਵਿਰੁੱਧ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

---

** Expunged as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੇਰਾ ਮਾਈਕ ਚਲਾਓ।

**ਸ਼੍ਰੀ ਸਭਾਪਤੀ :** ਚੰਨੀ ਸਾਹਿਬ, ਤੁਹਾਡਾ ਮਾਈਕ ਆਨ ਹੋ ਗਿਆ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਸ਼ਵਨੀ ਸੇਖੜੀ ਨੇ ਆਪਣੀ ਸੀਟ ਤੋਂ ਉੱਠ ਕੇ ਵੈੱਲ ਆਫ਼ ਦਿ ਹਾਊਸ ਵਿੱਚ ਆ ਕੇ ਆਪਣੇ ਹੱਥ ਵਿੱਚ ਲਏ ਹੋਏ ਕਾਗਜ਼ ਪੱਤਰ ਚੇਅਰ ਵੱਲ ਸੁੱਟ ਦਿੱਤੇ ਅਤੇ ਚੇਅਰਮੈਨ ਸਾਹਿਬ ਨੂੰ "ਤੁਸੀਂ ਆਪਣਾ ਬਿੱਲਾ ਲਾਹੋ" ਕਹਿ ਕੇ ਆਪਣੀ ਸੀਟ ਉਤੇ ਵਾਪਸ ਚਲੇ ਗਏ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੇਰਾ ਮਾਈਕ ਆਨ ਕਰੋ ਤੇ ਮੈਨੂੰ ਸੁਣੋ।

**ਸ਼੍ਰੀ ਸਭਾਪਤੀ :** ਚੰਨੀ ਸਾਹਿਬ ਦਾ ਮਾਈਕ ਆਨ ਕਰ ਦਿਉ।

(ਇਸ ਸਮੇਂ ਵੀ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਵੈੱਲ ਆਫ਼ ਦਿ ਹਾਊਸ ਵਿੱਚ ਧਰਨੇ ਉਤੇ ਬੈਠੇ ਸਨ। ਰੂਲਿੰਗ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਕ ਦੂਜੇ ਵਿਰੁੱਧ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

*5.47 ਵਜੇ ਸ਼ਾਮ (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰਾ ਮਾਈਕ ਬੰਦ ਕੀਤਾ ਹੋਇਆ ਹੈ। ਇਹ ਚਾਲੂ ਕਰਵਾਉ।

(ਇਸ ਸਮੇਂ ਰੂਲਿੰਗ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਕ ਦੂਜੇ ਵਿਰੁੱਧ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

---

** Not recorded as ordered by the Chair.

**ਮਾਨਯੋਗ ਸਪੀਕਰ :** ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਨੋ-ਕਾਂਫੀਡੈਂਸ ਮੋਸ਼ਨ ਪੇਸ਼ ਕੀਤਾ ਗਿਆ ਹੈ ਅਤੇ ਮੈਂ ਐਡਮਿਟ ਕੀਤਾ ਹੈ ਉਸ ਬਾਰੇ ਹਾਲਾਂ ਕਿ ਐਸੇ ਹਾਲਾਤ ਸਨ..

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਅਤੇ ਰੂਲਿੰਗ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਇਕ ਦੂਜੇ ਵਿਰੁੱਧ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਐਸੇ ਹਾਲਾਤ ਦੇ ਮੁਤਾਬਿਕ ਮੈਂ ਉਨ੍ਹਾਂ ਮੈਟਰਜ਼ ਉਪਰ ਵੀ ਅਲਾਓ ਕੀਤਾ ਜਿਹੜੇ ਸਬ-ਜੁਡਿਸ ਮੈਟਰਜ ਸਨ, ਜਿਹੜੇ ਕਿ ਨਹੀਂ ਆ ਸਕਦੇ ਸੀ। ਲੇਕਿਨ ਮੈਂ ਸਮਝਦਾ ਹਾਂ ਕਿ ਜਿਹੜੇ ਆਪੋਜ਼ੀਸ਼ਨ ਵਾਲੇ ਵੀਰ ਹਨ ਇਹ ਹਾਊਸ ਨੂੰ ਚੱਲਣ ਨਹੀਂ ਦੇਣਾ ਚਾਹੁੰਦੇ। ਇਸ ਕਰਕੇ ਜਿਵੇਂ ਹਾਊਸ ਦਾ ਆਦੇਸ਼ ਹੈ, ਮੈਂ ਇਸ ਮੋਸ਼ਨ ਵਾਸਤੇ ਵੋਟਿੰਗ ਕਰਵਾਉਂਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਇਹ ਸਦਨ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਦੇ ਮੌਜੂਦਾ ਮੰਤਰੀ ਮੰਡਲ ਵਿੱਚ ਅਵਿਸ਼ਵਾਸ ਪ੍ਰਗਟ ਕਰਦਾ ਹੈ ।

***ਪ੍ਰਸਤਾਵ ਅਸਵੀਕਾਰ ਹੋਇਆ ।***

**ਮਾਨਯੋਗ ਸਪੀਕਰ:** ਹੁਣ, ਸਦਨ ਬੁੱਧਵਾਰ, ਮਿਤੀ 14 ਸਤੰਬਰ, 2016 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੁੰਦਾ ਹੈ।

*5.48 ਵਜੇ ਸ਼ਾਮ (ਇਸ *ਸਮੇਂ ਸਦਨ ਬੁੱਧਵਾਰ, ਮਿਤੀ 14 ਸਤੰਬਰ, 2016 ਦੇ 10.00 ਵਜੇ ਸਵੇਰ ਸਥੱਗਿਤ ਹੋ ਗਿਆ।)

———

** Not recorded as ordered by the Chair.

## ਪੰਜਾਬ ਮੰਤਰੀ ਮੰਡਲ ਦੀ ਸੂਚੀ
### ਕੈਬਨਿਟ ਮੰਤਰੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਆਮ ਪ੍ਰਸ਼ਾਸਨ,ਸਹਿਕਾਰਤਾ, ਸਾਇੰਸ ਤਕਨਾਲੋਜੀ, ਵਾਤਾਵਰਣ,ਵਿਜੀਲੈਂਸ ਅਤੇ ਸ਼ਹਿਰੀ ਹਵਾਬਾਜ਼ੀ |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ,ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼ ਅਤੇ ਬਿਜਲੀ |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ |
| 4) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ |
| 5) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 6) | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 7) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 8) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |
| 9) | ਸਰਦਾਰ ਜਨਮੇਜਾ ਸਿੰਘ ਸੇਖੋਂ | ਲੋਕ ਨਿਰਮਾਣ (ਭ ਤੇ ਮ), ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨਰਾਂ ਦੀ ਭਲਾਈ ਮੰਤਰੀ |
| 10) | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 11) | ਸਰਦਾਰ ਤੋਤਾ ਸਿੰਘ | ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ |
| 12) | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ |
| 13) | ਸਰਦਾਰ ਸਿਕੰਦਰ ਸਿੰਘ ਮਲੂਕਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 14) | ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 15) | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 16) | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਸਿੰਜਾਈ ਮੰਤਰੀ |
| 17) | ਸਰਦਾਰ ਸੋਹਣ ਸਿੰਘ ਠੰਡਲ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 18) | ਡਾਕਟਰ ਦਲਜੀਤ ਸਿੰਘ ਚੀਮਾ | ਸਿੱਖਿਆ ਮੰਤਰੀ |

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਮਨਜੀਤ ਸਿੰਘ ਮੀਆਂਵਿੰਡ | ਸਾਇੰਸ ਤਕਨਾਲੋਜੀ ਅਤੇ ਵਾਤਾਵਰਨ |
| 2) | ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ | ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ |
| 3) | ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ | ਬਿਜਲੀ |
| 4) | ਸਰਦਾਰ ਗੁਰਤੇਜ ਸਿੰਘ ਘੁੜਿਆਣਾ | ਟਰਾਂਸਪੋਰਟ |
| 5) | ਸ਼੍ਰੀਮਤੀ ਸੁਖਜੀਤ ਕੌਰ ਸਾਹੀ | ਮਾਲ ਅਤੇ ਪੁਨਰਵਾਸ |
| 6) | ਸ਼੍ਰੀਮਤੀ ਸੀਮਾ ਕੁਮਾਰੀ | ਸਿੱਖਿਆ |

